# ਵਰਿਆਮ

ਜੁਲਾਈ ੧੯੯੮

ਜਿਥੈ ਜਾਇ ਬਹੀਐ ਭਲਾ ਕਹੀਐ
ਝੋਲਿ ਅੰਮ੍ਰਿਤੁ ਪੀਜੈ
ਗੁਣਾ ਕਾ ਹੋਵੈ ਵਾਸੁਲਾ
ਕਢਿ ਵਾਸੁ ਲਈਜੈ

- ਬਾਬਾ ਨਾਨਕ

---

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਵਰਿਆਮ

**ਜੁਲਾਈ ੧੯੯੮ ਜਿਲਦ—੨੩ ਅੰਕ—੯**


## ਤਤਕਰਾ



### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੮-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

### ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧

Office Address :
Monthly WARIAM
(Punjabi)
Ladowali Road,
Opp. Central Town,
Jalandhar-144001

ਫੋਨ—ਦਫਤਰ : ੨੨੨੫੪੩ Ph. 222543 (O)
ਘਰ : ੫੬੨੮੯ 56289 (R)

ਸੰਪਾਦਕੀ

# ਹਿਕਮਤ ਅਤੇ ਹਮਾਕਤ

ਭਾਰਤ ਅਤੇ ਪਾਕਿਸਤਾਨ ਵਿਚ ਪ੍ਰਮਾਣੂ ਧਮਾਕਿਆਂ ਦੇ 'ਮੈਚ' ਪਿਛੋਂ ਦੋਹਾਂ 'ਤੇ ਪੱਛਮੀ ਦੇਸ਼ਾਂ ਨੇ ਆਰਥਿਕ ਪਾਬੰਦੀਆਂ ਲਾ ਦਿਤੀਆਂ ਹਨ। ਜਦੋਂ ਇਹ ਪਾਬੰਦੀਆਂ ਨਹੀਂ ਸਨ, ਖੁਲ੍ਹੀ ਮਦਦ ਅਤੇ ਮਿਲਵਰਤੋਂ ਦੀ ਗੱਲ ਦੇ ਚਰਚੇ ਸਨ, ਮਹਿੰਗਾਈ ਉਦੋਂ ਵੀ ਇਕ ਸਮੱਸਿਆ ਬਣੀ ਰਹੀ ਹੈ। ਵਖ ਵਖ ਪਾਰਟੀਆਂ ਦੀਆਂ ਸਰਕਾਰਾਂ ਮਹਿੰਗਾਈ ਦੂਰ ਕਰਨ, ਗ਼ਰੀਬੀ ਨੂੰ ਪਛਾੜਣ ਖਾਤਰ ਸਮੇਂ ਸਮੇਂ ਐਲਾਨ ਕਰਦੀਆਂ ਰਹੀਆਂ ਹਨ। ਹੁਣ ਦੀ ਸਰਕਾਰ ਵੀ ਰੋਜ਼ ਦਿਲਾਸਾ ਦੇ ਰਹੀ ਹੈ ਕਿ ਘਬਰਾਉਣ ਦੀ ਲੋੜ ਨਹੀਂ ਅਮਰੀਕਾ ਦੀਆਂ ਪਾਬੰਦੀਆਂ ਦਾ ਕੋਈ ਅਸਰ ਨਹੀਂ ਪਵੇਗਾ। ਅਸੀਂ ਜਵਾਬੀ ਪਾਬੰਦੀਆਂ ਲਾ ਦਿਆਂਗੇ। ਬੜੇ ਸਮੇਂ ਤੋਂ ਲੀਡਰ ਲੋਕ ਆਪਣੀਆਂ ਲੱਛੇਦਾਰ ਤਕਰੀਰਾਂ ਰਾਹੀਂ ਲੋਕਾਂ ਦਾ ਮਨੋਰੰਜਨ ਕਰਦੇ ਰਹੇ ਹਨ। ਅਕਬਰ ਇਲਾਹਾਬਾਦੀ ਨੇ ਤਾਂ ਕਈ ਦਹਾਕੇ ਪਹਿਲਾਂ ਹੀ ਲਿਖ ਦਿਤਾ ਸੀ—

ਵੋਹ ਰੋਏ ਬਹੁਤ ਸਪੀਚੋਂ ਮੇਂ,
ਹਿਕਮਤ ਇਸ ਕੋ ਕਹਿਤੇ ਹੈਂ।
ਮੈਂ ਸਮਝਾ ਖ਼ੈਰਖ਼ਾਹ ਉਨ ਕੋ,
ਹਿਮਾਕਤ ਇਸ ਕੋ ਕਹਿਤੇ ਹੈਂ!

ਲੀਡਰਾਂ ਦੀ ਤਕਰੀਰਾਂ ਦੀ ਹਿਕਮਤ ਨੂੰ ਸੱਚ ਮੰਨਣ ਦੀ ਹਿਮਾਕਤ ਆਮ ਲੋਕ ਕਰਦੇ ਹੀ ਆਏ ਹਨ।

ਨੇਤਾਵਾਂ ਦਾ ਭਰੋਸਾ ਹੈ ਕਿ ਆਰਥਿਕ ਪਾਬੰਦੀਆਂ ਦਾ ਅਸਰ ਨਹੀਂ ਹੋਵੇਗਾ। ਠੀਕ ਹੈ ਜਿਨ੍ਹਾਂ ਤੇ ਨਹੀਂ ਹੋਵੇਗਾ ਨਾ ਸਹੀ, ਪਰ ਆਮ ਲੋਕਾਂ ਦਾ ਕੀ ਹਾਲ ਹੈ? ਰੇਲ ਸਫ਼ਰ ਅੱਗੇ ਨਾਲੋਂ ਮਹਿੰਗਾ ਹੋ ਗਿਆ ਹੈ, ਪੈਟਰੋਲ ਮਹਿੰਗਾ ਹੋ ਚੁਕਾ ਹੈ ਜਿਸ ਨਾਲ ਤੁਹਾਡੇ ਸਕੂਟਰਾਂ ਦਾ ਹੀ ਖਰਚਾ ਨਹੀਂ, ਹਰ ਚੀਜ਼ ਮਹਿੰਗੀ ਹੋਵੇਗੀ। ਖਬਰ ਹੈ ਕਿ ਪੰਜਾਬ ਵਿਚ ਬੱਸਾਂ ਦੇ ਕਿਰਾਏ ੬੨ ਫ਼ੀਸਦੀ ਵਧਣ ਵਾਲੇ ਹਨ। ਡਾਕ-ਟਿਕਟਾਂ ਹੁਣ ਮਹਿੰਗੀਆਂ ਹੋਣਗੀਆਂ। ਤੁਹਾਡਾ ਔਹ ਰਸਾਲਾ ਛਾਪਣ ਵਾਸਤੇ ਵੀ ਹੁਣ ਕਾਗਜ਼ ਹੋਰ ਮਹਿੰਗਾ ਹੋ ਗਿਆ ਹੈ, ਸਿਆਹੀ ਛੇਤੀ ਸੁੱਕ-ਮੁੱਕ ਜਾਵੇਗੀ। ਛਪਾਈ ਵਾਸਤੇ ਸਾਰੇ ਹੀ ਪ੍ਰਬੰਧ ਮਹਿੰਗੇ ਹੋ ਗਏ ਹਨ। ਅਸੀਂ ਵੱਡੇ ਅਦਾਰਿਆਂ ਦੀ ਗੱਲ ਤਾਂ ਨਹੀਂ ਕਰਦੇ, ਪਰ ਛੋਟੇ ਅਖ਼ਬਾਰ ਰਸਾਲੇ ਬਹੁਤ ਸਾਰੇ ਬੰਦ ਹੋ ਜਾਣਗੇ।

ਠੀਕ ਹੈ, ਭਾਰਤ ਪ੍ਰਮਾਣੂ ਸ਼ਕਤੀ ਬਣ ਗਿਆ ਹੈ! ਪਾਕਿਸਤਾਨ ਵੀ ਬਣ ਗਿਆ ਹੈ! ਉਹਨੇ ਇਕ ਧਮਾਕਾ ਵਧ ਕਰਕੇ ਆਪਣੇ ਲੋਕਾਂ ਤੋਂ 'ਜ਼ਿੰਦਾਬਾਦ' ਦੇ ਜਲੂਸ ਕਢਵਾ ਲਏ ਹਨ। ਜੇ ਵੇਖਿਆ ਜਾਵੇ ਤਾਂ ਪਾਕਿਸਤਾਨ ਵਿਚ ਭਾਰਤ ਨਾਲੋਂ ਕਿਤੇ ਵਧ ਜੋਸ਼ ਫੈਲਿਆ ਹੈ। ਕਦੇ ਇਹ 'ਮੈਚ' ਅਮਰੀਕਾ ਅਤੇ ਸੋਵੀਅਤ ਰੂਸ ਵਿਚ ਲਗਾ ਰਿਹਾ ਹੈ। ਇਸ ਨੂੰ 'ਠੰਡੀ ਜੰਗ' ਆਖਦੇ ਹਨ। ਇਹ 'ਤੱਤੀ ਜੰਗ' ਤੋਂ ਵੀ ਮਾੜੀ ਹੁੰਦੀ ਹੈ। ਇਸ ਮੈਚ ਦੇ ਨਤੀਜੇ ਵਜੋਂ ਸੋਵੀਅਤ ਯੂਨੀਅਨ ਦਾ ਨਾਮ ਇਤਿਹਾਸ ਤੋਂ ਮਿਟ ਗਿਆ।

ਜੇ ਸੋਵੀਅਤ ਰੂਸ ਵਰਗਾ ਸ਼ਕਤੀਸ਼ਾਲੀ ਦੇਸ਼ ਇਸ ਦੌੜ ਵਿਚ ਕੰਗਾਲ ਹੋ ਗਿਆ ਤਾਂ ਭਾਰਤ ਪਾਕਿਸਤਾਨ ਜਿਹੜੇ ੧੫ ਦਿਨ ਦੀ ਸਿਧੀ ਆਮ ਲੜਾਈ ਦਾ ਬੋਝ ਨਹੀਂ ਝਲ ਸਕਦੇ ਉਹਨਾਂ ਦਾ ਕੀ ਹਾਲ ਹੋਵੇਗਾ। ਇਸ ਵੇਲੇ ਤਿੰਨ ਗਵਾਂਢੀ ਦੇਸ਼ ਚੀਨ, ਭਾਰਤ ਅਤੇ ਪਾਕਿਸਤਾਨ ਪ੍ਰਮਾਣੂ ਸ਼ਕਤੀਆਂ ਬਣੇ ਬੈਠੇ ਹਨ। ਦੁਨੀਆਂ ਤੇ ਹੋਰ ਕਈ ਦੇਸ਼ ਹਨ ਜਿੰਨਾਂ ਕੋਲ ਪ੍ਰਮਾਣੂ ਬੰਬ ਬਨਾਉਣ ਦਾ ਗਿਆਨ ਹੈ ਪਰ ਉਹ ਨਹੀਂ ਬਣਾ ਰਹੇ। ਉਹ ਖੁਸ਼ਹਾਲ ਵੀ ਹਨ ਅਮੀਰ ਵੀ। ਉਂਝ ਵੀ ਅਮਰੀਕਾਂ ਵਰਗੇ ਦੇਸ਼ ਇਹਨਾਂ ਦੇਸ਼ਾਂ ਨੂੰ ਅਨੇਕਾਂ ਤਿਆਰ ਬੰਬ ਦੇ ਸਕਦੇ ਹਨ। ਭਾਰਤ ਦੀ ਸਰਕਾਰ ਦੀ ਸਥਿਰਤਾ ਉਤੇ ਵੀ ਬੰਬਾਂ ਦਾਂ ਕੋਈ ਅਸਰ ਨਹੀਂ ਹੋਇਆ ਜਾਪਦਾ। ਅੰਦਰੂਨੀ ਸੰਕਟ ਦਿਨੋਂ ਦਿਨ ਵਧ ਰਿਹਾ ਹੈ। ਕਸ਼ਮੀਰ ਵਿਚ ਗਰੀਬ ਲੋਕਾਂ ਦੇ ਕਤਲ ਵਧ ਗਏ ਹਨ। ਕੁਲ ਮਿਲਾ ਕੇ ਸਥਿਤੀ ਬਹੁਤ ਗੰਭੀਰ ਹੈ ਅਤੇ ਇਸ ਦਾ ਆਰਥਿਕਤਾ ਉਤੇ ਬਹੁਤ ਮਾੜਾ ਅਸਰ ਪੈਣਾ ਸ਼ੁਰੂ ਹੋ ਗਿਆ ਹੈ ਅਤੇ ਅਗੋਂ ਹੋਰ ਵੀ ਮਾੜੇ ਦਿਨ ਆਉਣਗੇ। ਅਸੀਂ ਤਿਆਰ ਹੋਈਏ ਜਾਂ ਨਾ। ਆਮ ਆਦਮੀ ਦੀ ਹਾਲਤ ਇਹ ਹੈ:

ਥੀ ਸ਼ੱਬੇ ਤਾਰੀਕ ਚੋਰ ਆਏ
ਜੋ ਕੁਛ ਥਾ ਲੇ ਗਏ।
ਕਰ ਹੀ ਕਿਆ ਸਕਤਾ ਥਾ ਬੰਦਾ
ਖਾਂਸ ਲੇਨੇ ਕੇ ਸਿਵਾ!

—ਜਗਦੀਸ਼ ਸਿੰਘ

# ਵਿਦਿਆਰਥੀ ਦਾ ਧਰਮ

—ਗੁਰਬਚਨ ਸਿੰਘ ਨਾਮਧਾਰੀ

'ਵਿਦਿਆਰਥੀ' ਦਾ ਅਰਥ ਹੈ—ਵਿਦਿਆ+ਅਰਥੀ। ਅਰਥਾਤ ਵਿਦਿਆ ਦਾ ਪੁਜਾਰੀ, ਗਿਆਨ ਦਾ ਉਪਾਸ਼ਕ। ਚੀਂਟੀ ਤੋਂ ਲੈ ਕੇ ਕੁੰਚਰ, ਅੰਡ ਤੋਂ ਲੈਕੇ ਬ੍ਰਹਿਮੰਡ ਤਕ, ਜੀਵ ਤੋਂ ਲੈ ਕੇ ਬ੍ਰਹਮ ਤਕ, ਦ੍ਰਿਸ਼ਯ ਅਤੇ ਅਦ੍ਰਿਸ਼ਯ, ਯਥਾਰਥ ਅਤੇ ਕਲਪਨਾ ਤੋਂ ਉਤਪੰਨ ਲੋਕ-ਪਰਲੋਕ ਤਕ ਸਮਸਤ ਵਿਸਥਾਰ ਦਾ ਗਿਆਨ ਹੀ ਵਿਦਿਆਰਥੀ ਦਾ ਅਧਿਐਨ-ਖੇਤਰ ਹੈ।

ਭਾਰਤੀ ਦਰਸ਼ਨ ਨੇ ਕਰਮ ਦੇ ਅਨੁਸਾਰ ਮਨੁੱਖੀ ਜੀਵਨ ਨੂੰ ਚਾਰ ਹਿੱਸਿਆ ਵਿਚ ਵੰਡਿਆ। ਇਹੀ ਮਨੁੱਖੀ ਚਾਰ ਭਾਗ ਚਾਰ ਆਸ਼ਰਮ ਕਹਿਲਾਏ—(੧) ਬ੍ਰਹਮਚਰਯ, (੨) ਗ੍ਰਹਿਸਥ, (੩) ਵਾਨਪ੍ਰਸਥ ਅਤੇ (੪) ਸੰਨਿਆਸ। ਵਿਦਿਆਰਥੀ ਦਾ ਜੀਵਨ ਬ੍ਰਹਮਚਰਯ ਦਾ ਕਾਲ ਹੈ। ਜੀਵਨ ਦੇ ਇਹ ਪ੍ਰਾਰੰਭਕ ਚੌਵੀ ਸਾਲ ਊਰਜਾ ਸੰਗ੍ਰਹਿ ਦਾ ਕਾਲ ਮੰਨਿਆ ਗਿਆ। ਸਰੀਰਕ, ਆਤਮਕ, ਬੌਧਿਕ ਅਤੇ ਮਾਨਸਿਕ ਸ਼ਕਤੀ ਪ੍ਰਾਪਤੀ ਦਾ ਕਾਲ-ਖੰਡ। ਆਪਣੇ ਜੀਵਨ ਦੇ ਨਾਲ ਸਬੰਧਤ ਸਵਾਸਥ ਵਿਗਿਆਨ, ਸਮਾਜ ਸ਼ਾਸਤਰ, ਗਣਿਤ, ਅਰਥ ਅਤੇ ਰਾਜਨੀਤੀ ਸ਼ਾਸਤਰ ਗਿਆਨ ਦੇ ਨਾਲ ਹੀ ਸਮਸਤ ਸ੍ਰਿਸ਼ਟੀ ਵਿਚ ਬਿਆਪਤ ਬ੍ਰਹਮ ਸਰੂਪ ਦੀ ਖੋਜਮਈ ਜਗਿਆਸਾ ਦਾ ਨਾਂਅ ਹੈ—'ਵਿਦਿਆਰਥੀ'। ਇਸੇ ਕਰਕੇ ਮਨੀਸ਼ਿਆਂ ਨੇ ਜੀਵਨ-ਆਰਜਾ ਦੇ ਇਸ ਕਾਲ-ਖੰਡ ਨੂੰ 'ਬ੍ਰਹਮਚਰਯ' ਕਹਿਕੇ ਸਨਮਾਨਤ ਕੀਤਾ—ਚਾਰ ਆਸ਼ਰਮ ਦੇ ਜੀਵਨ ਸਤੰਭ ਦੀ ਨੀਂਵ।

ਹੋਸ਼ ਸੰਭਾਲ ਦੇ ਨਾਲ ਹੀ ਬਾਲਕ ਨੂੰ ਵਿਦਿਆ ਅਧਿਐਨ ਲਈ 'ਗੁਰੂ ਆਸ਼ਰਮ' ਭੇਜ ਦਿਤਾ ਜਾਂਦਾ ਸੀ। ਗਰੀਬ ਅਮੀਰ ਦੇ ਭੇਦਭਾਵ ਤੋਂ ਰਹਿਤ, ਸੰਸਾਰਕ ਆਚਾਰ-ਵਿਚਾਰ, ਸ਼ਸਤਰ-ਸ਼ਾਸਤਰ ਅਤੇ ਭਾਰਤੀ ਸਭਿਅਤਾ-ਸੰਸਕ੍ਰਿਤੀ ਤੋਂ ਪਰੀਪੂਰਨ ਸਮਾਨ ਸਿਖਿਆ ਪ੍ਰਣਾਲੀ ਅਤੇ ਕਠੋਰ ਅਨੁਸ਼ਾਸਨ, ਕਿਸੇ 'ਗੁਰੂਕੁਲ' ਦਾ ਅਧਾਰ ਸੀ। ਜੀਵਨ ਉਪਯੋਗੀ ਅਤੇ ਵਿਵਹਾਰਕ ਸਿਖਿਆ ਪ੍ਰਣਾਲੀ, ਇਕ ਸਮਰਿਧ 'ਭਾਰਤ ਰਾਸ਼ਟਰ' ਦੀ ਕਲਪਨਾ ਤੋਂ ਪ੍ਰੇਰਤ ਹੋ ਕੇ ਰਾਸ਼ਟਰੀਯ ਚਰਿੱਤਰ ਨਿਰਮਾਣ ਦਾ ਬੀਜਾਰੋਪਣ ਕਰਦੀ ਸੀ। ਆਸ਼ਰਮ ਵਿਚ ਵਿਦਿਆਰਥੀ ਨੂੰ ਮਿਲਿਆ ਸ਼ਸਤਰ ਅਤੇ ਸ਼ਾਸਤਰ ਗਿਆਨ 'ਕਰਮ ਅਤੇ ਧਰਮ' ਦਾ ਸੰਗਮ ਹੁੰਦਾ ਸੀ। ਸ਼ਾਸਤਰ-ਗਿਆਨ ਜੀਵਨ ਰੇਖਾ ਨੂੰ ਸ਼ਾਂਤੀ, ਸਮਾਨਤਾ, ਸਹਿਯੋਗ ਅਤੇ ਸਮਾਜਿਕ ਸਾਂਝੀਵਾਲਤਾ ਦਾ ਸੰਦੇਸ਼ ਦਿੰਦੇ ਸਨ ਅਤੇ ਸ਼ਸਤਰ-ਗਿਆਨ, ਮਨੁੱਖੀ ਜੀਵਨ, ਸਮਾਜ ਅਤੇ ਰਾਸ਼ਟਰ-ਧਰਮ ਦੀ ਰੱਖਿਆ ਲਈ ਆਪਾ ਵਾਰਨ ਲਈ ਵੰਗਾਰਦਾ ਰਹਿੰਦਾ ਸੀ। ਕਿਸੇ ਕੁਸ਼ਲ ਗੁਰੂ ਦੀ ਛਤਰ-ਛਾਇਆ ਹੇਠ, ਸਮਾਜਿਕ ਸੁਰਖਿਆ ਅਤੇ ਸਮਾਨਤਾ ਲਈ ਆਪਾ ਵਾਰਨ ਦੀ ਸ਼ਪਥ ਹੀ ਸਰਵ-ਸਰੇਸ਼ਠ 'ਗੁਰੂ ਦਖਛਣਾ' ਸੀ। ਕਿਸੇ ਗੁਰੂ-ਆਸ਼ਰਮ ਵਿਚ ਦਾਖਲਾ ਲਏ ਵਿਦਿਆਰਥੀ ਦਾ ਪਹਿਲਾ ਪਾਠ ਹੁੰਦਾ ਸੀ "ਬਜਰਦਾਮੀ ਕਠੋਰਾਨੀ ਮ੍ਰਿਦੁਲਾਨੀ ਕੁਸੁਮਾਦਪੀ" ਅਰਥਾਤ, ਤੂੰ ਬੱਜਰ ਤੋਂ ਵੀ ਕਠੋਰ ਅਤੇ ਫੁੱਲ ਤੋਂ ਭੀ ਕੋਮਲ ਬਣ। ਕਿਸੇ ਜ਼ਰੂਰਤਮੰਦ ਕਮਜ਼ੋਰ ਪ੍ਰਾਣੀ ਨੂੰ ਦੇਖ ਤੇਰਾ ਹਿਰਦਾ ਪਿਘਲ ਜਾਏ ਅਤੇ ਕਿਸੇ ਅਤਿਆਚਾਰੀ ਨੂੰ ਦੇਖ; ਤੂੰ ਬੱਜਰ ਤੋਂ ਭੀ ਕਠੋਰ ਬਣ ਜਾਵੇਂ। ਮੰਦਹਾਲੀ ਵਿਚ ਪਿਸ ਰਹੇ, ਸਖਾ ਸੁਦਾਮਾ ਦਾ ਸੁਧਾਰ ਗੁਰੂ ਸੰਦੀਪਨ ਤੋਂ ਪ੍ਰਾਪਤ ਸ਼ਾਸਤਰ ਸਿਖਿਆ ਦੀ ਸਫਲਤਾ ਹੈ, ਅਤੇ ਕੰਸ ਜਿਹੇ ਆਤਤਾਈ ਦਾ ਬਧ ਕਰ ਭੈ-ਰਹਿਤ ਸਮਾਜ-ਨਿਰਮਾਣ, ਸ਼ਾਸਤਰ ਦਾ ਪ੍ਰਾਣ ਹੈ।

ਚੈਤਨਯ ਮਹਾਂਪ੍ਰਭੂ ਆਪਣੇ ਬਚਪਨ ਦੇ ਮਿੱਤਰ ਪੰਡਤ ਰਘੂਨਾਥ ਨਾਲ ਬੇੜੀ 'ਤੇ ਹੁਬਲੀ ਨਦੀ ਨੂੰ ਪਾਰ ਕਰ ਰਹੇ ਸਨ। ਗਹਿਰੀ ਹੁਬਲੀ ਦੀਆਂ ਲਹਿਰਾਂ ਨੂੰ ਚੀਰਦੀ ਹੋਈ ਬੇੜੀ ਹੌਲੀ ਹੌਲੀ ਅੱਗੇ ਵਧ ਰਹੀ ਸੀ। ਗੱਲਾਂ ਗੱਲਾਂ ਵਿਚ ਚੈਤਨਯ ਮਹਾਂਪ੍ਰਭੂ ਨੇ 'ਨਿਯਾਯ ਪ੍ਰਣਾਲੀ' ਤੇ ਲਿਖੀ ਹੋਈ ਆਪਣੀ ਨਵੀਂ ਪੁਸਤਕ ਬਾਬਤ ਦਸਿਆ ਅਤੇ ਪੜ੍ਹ ਕੇ ਸੁਣਾਇਆ। ਸੁਣ ਕੇ ਪੰਡਤ ਰਘੂਨਾਥ ਉਦਾਸ ਹੋ ਗਏ। ਅੱਖਾਂ ਵਿਚ ਨਿਰਾਸ਼ਾ ਅਤੇ ਆਤਮਹੀਨਤਾ ਦਾ ਭਾਵ ਆ ਗਿਆ। ਮਿੱਤਰ ਦੇ ਚਿਹਰੇ ਤੇ ਆਏ ਇਸ ਅਚਾਣਕ ਪਰਿਵਰਤਨ ਤੋਂ ਚਿੰਤਤ ਹੋ ਕੇ ਚੇਤਨਯ ਮਹਾਂਪ੍ਰਭੂ ਨੇ ਇਸ ਦਾ ਕਾਰਨ ਪੁਛਿਆ ਤਾਂ ਪੰਡਤ ਰਘੂਨਾਥ ਨੇ ਕਿਹਾ, "ਇਸੀ ਨਿਯਾਯ ਪ੍ਰਣਾਲੀ ਪਰ ਮੈਂਨੇ ਭੀ ਏਕ ਪੁਸਤਕ ਲਿਖੀ ਹੈ, ਜੋ ਸ਼ੀਘਰ ਹੀ ਪ੍ਰਕਾਸ਼ਿਤ ਹੋਨੇ ਵਾਲੀ ਥੀ, ਪਰ...।" "...ਪਰ ਕਿਆ ਮਿੱਤਰ?" ਮਹਾਂਪ੍ਰਭੂ ਨੇ ਉਤਾਵਲੇ ਹੋ ਕੇ ਪੁਛਿਆ। "...ਪਰ, ਅਬ ਤੁਮਾਰੀ ਇਸ ਉੱਚ-ਕੋਟੀ ਕੀ ਪੁਸਤਕ ਕੇ ਸਾਮਨੇ ਉਸੇ ਕੌਣ ਪੜ੍ਹੇਗਾ?" ਸੁਣ ਕੇ ਸਵਾਮੀ ਜੀ ਮੁਸਕਰਾ ਪਏ। "ਬਸ ਇਤਨੀ ਸੀ ਬਾਤ! ਲੋਗ ਤੁਮ੍ਹਾਰੀ ਹੀ ਪੁਸਤਕ ਪੜ੍ਹੇਂਗੇ", ਕਹਿਣ ਦੇ ਨਾਲ ਹੀ ਹੱਥ ਦੀ ਆਪਣੀ ਪੁਸਤਕ ਹੁਬਲੀ ਦੀ ਗਹਿਰਾਈ ਵਿਚ ਸੁੱਟ ਦਿਤੀ। 'ਮ੍ਰਿਦੁਲਾਨੀ ਕੁਸੁਮਾਦਪੀ' ਫੁੱਲ ਤੋਂ ਭੀ ਜ਼ਿਆਦਾ

ਕੋਮਲਤਾ ਦਾ ਨਮੂਨਾ !

ਵਿਦਿਆਰਥੀ ਲਈ ਦੂਸਰੀ ਸ਼ਪਥ ਸੀ ਬਜਰਦਾਮੀ ਬਠੋਰਾਨੀ ਕਿਸੇ ਅਨਿਆਈ, ਅਧਰਮੀ, ਮਨੁੱਖਤਾ ਦੇ ਦੁਸ਼ਮਨ ਦੀ ਦਾਨਵੀ ਤਾਕਤ ਦੇ ਸਾਮ੍ਹਣੇ ਸੀਨਾ ਤਾਣ ਡਟ ਜਾਣ ਦੀ ਸ਼ਪਥ। ਉਹ ਦੁਰਾਚਾਰੀ ਭਾਵੇਂ ਧਰਮ ਦੀ ਸੱਤਾ ਤੇ ਬੈਠਾ ਕੋਈ ਪੰਡਤ-ਪੁਰੋਹਤ ਹੋਵੇ ਜਾਂ ਧਨ-ਬਲ ਅਤੇ ਜਨ-ਬਲ ਦੇ ਮਦ ਵਿਚ ਡੁੱਬਾ ਬਕਾਸੁਰ, ਰਾਵਣ ਜਾਂ ਕੰਸ ਹੋਵੇ। ਉਹ ਆਤਤਾਈ ਭਾਵੇਂ ਪਿਤਾ ਰੂਪ ਵਿਚ ਹੋਵੇ, ਹਰਨਾਕਸ਼ ਜਿਹੇ ਆਤਮ ਦੰਭੀ ਹੰਕਾਰੀ ਦਾ ਖਾਤਮਾ ਹੀ ਬਾਲਕ ਪ੍ਰਹਿਲਾਦ ਦੇ ਧਰਮ ਅਤੇ ਸਮਾਜਕ ਸੰਤੁਲਨ ਦਾ ਆਧਾਰ ਹੈ। ਕੋਈ ਸੰਤ ਜਾਂ ਮਹਾਪੁਰਸ਼ ਤਾਂ ਆਪਣੇ ਮਨੋਬਲ ਨਾਲ, ਸਹਿਣਸ਼ੀਲਤਾ ਨਾਲ, ਤਸੀਹਿਆਂ ਨੂੰ ਸਹਿ ਲਏਗਾ, ਪਰ ਅਨਾਚਾਰੀ ਦਾ ਵਧ ਰਿਹਾ ਦੁੱਸਾਹਸ, ਅੱਗੋਂ ਹੋਰ, ਪਤਾ ਨਹੀਂ ਕਿਤਨੇ ਬੇਦੋਸ਼ੇ ਗਰੀਬ ਮਜਲੂਮਾਂ ਦੇ ਮੱਥੇ 'ਤੇ 'ਜ਼ੁਲਮ-ਓ-ਸਿਤਮ' ਦੀ ਇਬਾਰਤ ਲਿਖਦਾ ਰਹੇਗਾ।

੧੫ਵੀਂ ਸ਼ਤਾਬਦੀ ਵਿਚ ਮੁਗ਼ਲ ਆਕ੍ਰਮਣਕਾਰੀ ਬਾਬਰ ਨੇ (ਏਮਨਾਬਾਦ) ਹਿੰਦੁਸਤਾਨ 'ਤੇ ਹਮਲਾ ਕਰ ਧਨ ਦੀ ਲੁੱਟ-ਖਸੁੱਟ ਦੇ ਨਾਲ ਹੀ ਜਾਨ ਮਾਲ ਦੀ ਵਿਆਪਕ ਬਰਬਾਦੀ ਕੀਤੀ। ਅਨਗਿਣਤ ਬੇਦੋਸ਼ੇ ਔਰਤ, ਮਰਦ, ਬਾਲਕ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿਤੇ ਗਏ। ਇਹ ਵੇਖ ਕੇ ਗੁਰੂ ਨਾਨਕ ਦਾ ਹਿਰਦਾ ਰੋ ਪਿਆ। ਸ੍ਰਿਸਟੀ ਦੇ ਸਿਰਜਣ-ਕਰਤਾ ਪ੍ਰਮੇਸ਼ਰ ਨਾਲ ਰੋਸ ਭਰਕੇ ਸਵਾਲ ਕੀਤਾ—

"ਏਤੀ ਮਾਰ ਪਈ ਕਰਲਾਣੇ
ਤੈਂ ਕੀ ਦਰਦੁ ਨਾ ਆਇਆ ॥ (ਪੰਨਾ ੩੬੦)

ਨਾ ਸਿਰਫ ਪ੍ਰਮਾਤਮਾ ਨਾਲ ਰੋਸ ਦਾ ਪ੍ਰਗਟਾਵਾ ਕੀਤਾ, ਸਗੋਂ ਆਪ ਬਾਬਰ ਦਾ ਬੰਦੀ ਬਣਨ ਦਾ ਉਪਰਾਲਾ ਕਰ, ਰਾਜਸੱਤਾ ਦੇ ਮਦ ਵਿਚ ਚੂਰ, ਮੁਗ਼ਲ ਬਾਦਸ਼ਾਹ ਨੂੰ ਆਪਣੀ ਕਿਰਪਾ ਕੌਤਕ ਅਤੇ ਸਦ-ਉਪਦੇਸ਼ਾਂ ਨਾਲ ਸੇਵਾ ਅਤੇ ਸਦ-ਭਾਵਨਾ ਦੇ ਮਾਰਗ 'ਤੇ ਤੋਰਿਆ।

ਇਤਿਹਾਸ ਗਵਾਹ ਹੈ ਧਰਮ, ਰਾਜਨੀਤੀ ਜਾਂ ਰਿਸ਼ਤਿਆਂ ਦੇ ਭ੍ਰਮਵਸ਼, ਦੁਰਾਚਾਰ ਦੇ ਸਾਮ੍ਹਣੇ ਇਕ ਖਿਨ ਲਈ ਬੰਦ ਹੋਈਆਂ ਅੱਖਾਂ ਸਦੀਆਂ ਤਕ ਖੂਨ ਦੇ ਅੱਥਰੂ ਰੋਈਆਂ ਹਨ। ਦੁਰਯੋਧਨ-ਸ਼ਕੁਨੀ ਦੇ ਛੜਯੰਤਰ ਤੋਂ ਮਹਾਤਮਾ ਬਿਦੁਰ ਨੇ ਮਹਾਰਾਜ ਧ੍ਰਿਤਰਾਸ਼ਟਰ ਨੂੰ ਸਾਵਧਾਨ ਕਰਨ ਦੀ ਕੋਸ਼ਿਸ਼ ਕੀਤੀ, ਪਰ ਪੁਤਰ-ਮੋਹ ਵਿਚ ਫਸਿਆ ਧ੍ਰਿਤਰਾਸ਼ਟਰ ਦੁਰਯੋਧਨ ਦੇ ਦੁੱਸਾਹਸ ਨੂੰ ਰੋਕ ਨਾ ਸਕਿਆ। ਰਾਜ ਦਰਬਾਰ ਵਿਚ ਦਰੋਪਤੀ ਨੂੰ ਨਗਨ ਕੀਤਾ ਜਾਂਦਾ ਰਿਹਾ, ਪਰ ਸਭਾ ਵਿਚ ਬਿਰਾਜਮਾਨ ਭੀਸ਼ਮ ਮੋਨ ਰਹੇ। ਆਦਰਸ਼ ਦਾ ਪਾਠ ਪੜ੍ਹਾਉਣ ਵਾਲੇ ਕ੍ਰਿਪਾਚਾਰਯ ਮੋਨ ਰਹੇ, ਧਨੁਸ਼ ਦੀ ਟੰਕਾਰ ਮਾਤਰ ਨਾਲ ਧਰਤੀ ਨੂੰ ਕੰਬਾਉਣ ਵਾਲੇ ਅਚਾਰਯ ਦਰੋਣ ਮੋਨ ਰਹੇ, ਸ਼ਕਤੀ ਅਤੇ ਦਾਨਵੀਰਤਾ ਦਾ ਅਦੁੱਤੀ ਯੋਧਾ ਕਰਣ ਮੋਨ ਰਿਹਾ, ਅਸ਼ਵਥਾਮਾ ਮੋਨ ਰਹੇ, ਰਾਜਾ ਪਾਂਡੂ ਦੇ ਰਾਜਕਾਲ ਵਿਚ ਵੈਭਵ ਅਤੇ ਐਸ਼ਵਰਯ ਭੋਗਣ ਵਾਲੇ ਹਸਤਨਾਪੁਰ ਦੇ ਅਨਗਿਣਤ ਯੋਧਾ ਇਕ ਦੁਰਾਚਾਰੀ ਦੀ ਈਰਖਾ ਅਤੇ ਤ੍ਰਿਸ਼ਨਾ ਦੇ ਤਾਂਡਵ ਨੂੰ ਮੋਨ ਦੇਖਦੇ ਰਹੇ — 'ਰਾਜ ਧਰਮ' ਦੀ ਪਾਲਣਾ ਕਰਦੇ ਰਹੇ। "ਰਾਜਾ ਰਾਜ ਦਾ ਸਰਵੋਪਰੀ ਹੁੰਦਾ ਹੈ, ਉਸਦੀ ਰਜ਼ਾ ਵਿਚ ਖਲਲ ਪਾਣਾ ਧਰਮ ਨਹੀਂ" ਜਿਹੇ ਥੋਥੇ ਅਤੇ ਨਿਰਾਧਾਰ ਆਦਰਸ਼ਾਂ ਨੂੰ ਪਾਲਦੇ ਰਹੇ... ਅਤੇ ਮਨੁੱਖਤਾ ਸਿਸਕਦੀ ਰਹੀ। ਭਾਰਤੀ ਸਭਿਅਤਾ ਅਤੇ ਸਭਿਆਚਾਰ ਦੀ ਪ੍ਰਤੀਕ ਇਕ ਨਾਰੀ ਸ਼ਰੇ-ਦਰਬਾਰ ਨੰਗੀ ਹੁੰਦੀ ਰਹੀ ਔਰ ਆਪਣੇ ਆਪਣੇ ਆਸਣ ਤੇ ਬਿਰਾਜਮਾਨ ਸਭਾਸਦ ਮੂਕ-ਦਰਸ਼ਕ ਬਣ, 'ਰਾਜ ਧਰਮ' ਦੀ ਪਾਲਣਾ ਕਰਦੇ ਰਹੇ। ਕਾਸ਼ ! ਕਿਸੇ ਨੇ ਉਸ ਵੇਲੇ ਧਰਮ ਦੇ ਦੂਸਰੇ ਪੱਖ—ਲੋਕ-ਧਰਮ, ਰਾਸ਼ਟਰ-ਧਰਮ ਅਤੇ ਮਾਨਵ-ਧਰਮ ਦੇ ਪੱਖ ਵਿਚ ਆਵਾਜ਼ ਬੁਲੰਦ ਕੀਤੀ ਹੁੰਦੀ ਅਤੇ ਅਜੇਯ ਸਮਝੇ ਜਾਣ ਵਾਲੇ ਭੀਸ਼ਮ, ਦਰੋਣ ਅਤੇ ਕਰਣ ਨੇ ਉਸ ਲੋਕ-ਹਿਤੂ ਆਵਾਜ਼ ਦਾ ਸਮਰਥਨ ਕੀਤਾ ਹੁੰਦਾ—ਤਾਂ ਮਹਾਂਭਾਰਤ ਦੇ ਰੂਪ ਵਿਚ ਹਿੰਦੋਸਤਾਨ ਨੂੰ ਆਪਣਾ ਹੀ ਸਰਵਨਾਸ਼ ਵੇਖਣ ਦਾ ਮੰਦਭਾਗੀ ਨਾ ਬਣਨਾ ਪੈਂਦਾ। ਤਕਰੀਬਨ ੧੩੦੦ ਸਾਲ ਦੀ ਵਿਦੇਸ਼ੀ ਲੁੱਟ-ਖਸੁੱਟ ਅਤੇ ਗ਼ੁਲਾਮੀ ਦੀ ਤ੍ਰਾਸਦੀ ਨਾ ਝੇਲਨੀ ਪੈਂਦੀ। ਕਾਸ਼ ! ਬ੍ਰਹਮਚਰਯ ਕਾਲ ਵਿਚ ਵਿਦਿਆਰਥੀ ਦੇ ਰੂਪ ਵਿਚ ਲਈ ਹੋਈ ਦੂਸਰੀ ਸ਼ਪਥ ਦਾ ਸੰਦੇਸ਼ ਯਾਦ ਰਹਿੰਦਾ—

"ਹੈ ਪਾਪ ਜ਼ੁਲਮ ਕਰਨਾ ਤੋ
ਹੈ ਪਾਪ ਜ਼ੁਲਮ ਕਾ ਸਹਿਨਾ ਭੀ।"

ਦੇਵਨਗਰੀ ਮੰਡੀ ਵਿਖੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਸੰਪੰਨ ਹੋਣ ਵਾਲੇ, ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ੩੪ਵੇਂ ਵਾਰਸ਼ਕ ਸੰਮੇਲਨ ਦਾ ਲੇਖਾ-ਜੋਖਾ ਪਹਿਲਾਂ ਨਾਲੋਂ ਨਿਵੇਕਲਾ ਹੋ ਸਕਦਾ ਹੈ, ਜੇ "ਸੁਭਾਵ ਦੀ ਨਿਮਰਤਾ ਅਤੇ ਫ਼ਰਜ਼ ਦੀ ਕਠੋਰਤਾ" ਦੀ ਸ਼ਪਥ ਹਰ ਡੈਲੀਗੇਟ ਲਈ ਲਾਜ਼ਮੀ ਘੋਸ਼ਤ ਕੀਤੀ ਜਾਏ। ਪਰ, ਦੀਖਿਆ ਦੇਣ ਤੋਂ ਪਹਿਲਾਂ ਹਰ ਸਮਾਜਕ ਅਤੇ ਪੰਥਕ ਅਹੁਦੇਦਾਰਾਂ ਲਈ ਆਪਣੇ ਦਾਮਨ ਦੀ ਸਫਾਈ ਪਹਿਲੀ ਸ਼ਰਤ ਹੋਵੇਗੀ। (ੁ)

# ਧਰਤੀ ਜੇਡ ਨਾ ਮਾਤਾ

—ਡਾ. ਨਿਰਮਲ ਸਿੰਘ

ਜਨਮ ਦੇਣ ਵਾਲੀ ਮਾਂ ਦਾ ਰੁਤਬਾ ਸਭ ਥੀਂ ਉਚਾ ਤੇ ਮਮਤਾ ਦਾ ਰਿਸ਼ਤਾ ਸਾਰੀਆਂ ਸਾਕ-ਸਕੀਰੀਆਂ, ਨਾਤਿਆਂ 'ਚੋਂ ਪਾਕ-ਪਵਿੱਤਰ ਮੰਨਿਆ ਗਿਆ ਹੈ। ਪਰ ਜਗ-ਜਹਾਨ ਦੀਆਂ ਕੁਲ ਮਾਵਾਂ ਤੇ ਉਹਨਾਂ ਦੀ ਸਮੁਚੀ ਆਲ-ਔਲਾਦ ਤੋਂ ਸਿਵਾ ਜੀਵ-ਜੰਤੂਆਂ, ਰੁੱਖਾਂ-ਜੰਗਲਾਂ, ਬਾਗ-ਬਗੀਚਿਆਂ, ਖੇਤ-ਖਲਵਾੜਿਆਂ, ਨਦੀਆਂ-ਨਾਲਿਆਂ, ਦਰਿਆਵਾਂ, ਸਮੁੰਦਰਾਂ, ਪਹਾੜਾਂ, ਮਾਰੂਥਲਾਂ—ਗੱਲ ਕੀ ਜੋ ਵੀ ਏਸ ਜਗਤ ਵਿਚ ਦ੍ਰਿਸ਼ਟੀਗੋਚਰ ਹੈ, ਉਹਨਾਂ ਦੀ ਅਸਲ ਮਾਂ ਏ ਧਰਤੀ। ਧਰਤੀ ਮਾਂ ਦੇ ਤੁਲ ਕਿਸੇ ਹੋਰ ਨੂੰ ਤੁਸੀਂ ਕਿਆਸ ਵੀ ਨਹੀਂ ਸਕਦੇ। ਸਮੁਚੀ ਕਾਇਨਾਤ ਨੂੰ ਆਦਿ ਗੁਰੂ ਬਾਬੇ ਨਾਨਕ ਨੇ ਏਸੇ ਵਜ੍ਹਾ ਕਰਕੇ ਇੰਝ ਬਿਆਨਿਆ ਸੀ—

ਪਵਣੁ ਗੁਰੂ ਪਾਣੀ ਪਿਤਾ
ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ
ਖੇਲੈ ਸਗਲ ਜਗਤੁ ॥

ਕੀ ਆਸਤਕ ਤੇ ਕੀ ਨਾਸਤਕ ਕੋਈ ਵੀ ਏਸ ਹਕੀਕਤ ਤੋਂ ਮੁਨਕਰ ਨਹੀਂ ਹੋ ਸਕਦਾ ਕਿ ਪਿਛਲੇ ਕੁਝ ਦਹਾਕਿਆਂ ਤੋਂ ਅਸਾਂ ਆਪਣੇ ਸੌੜੇ ਸਵਾਰਥੀ ਹਿਤਾਂ ਕਾਰਨ ਇਕੱਲੀ ਮਾਂ ਧਰਤੀ ਦੀ ਹੀ ਨਹੀਂ ਸਮੁਚੀ ਕਾਇਨਾਤ ਦੀ ਬੇਹੁਰਮਤੀ ਕੀਤੀ ਏ। ਅਸਾਂ ਆਪਣੀ ਮਾਂ ਦੀ ਇੱਜ਼ਤ-ਆਬਰੂ, ਸ਼ਾਨ-ਮਰਾਤਬੇ ਨੂੰ ਘੱਟੇ-ਕੌਡੀਆਂ ਰੋਲ ਕੇ ਬੱਜਰ ਗੁਨਾਹ ਤੇ ਘੋਰ ਪਾਪ ਕੀਤਾ ਏ। ਅਸੀਂ ਉਹਦਾ ਸਤਿਕਾਰ ਕਰਨ ਦੀ ਥਾਂ ਉਹਦੇ ਮਾਲਕ ਬਣ ਬੈਠੇ ਹਾਂ। ਕੁਦਰਤ ਨੂੰ ਭੋਗਣ ਵਰਤਣ ਦੀ ਸ਼ੈਅ ਬਣਾ ਕੇ ਆਪਣੀ ਮਨਮਰਜ਼ੀ ਨਾਲ ਸਿਰਫ ਨਿਜੀ ਐਸ਼ੋ-ਆਰਾਮ ਅਤੇ ਸੁੱਖਾਂ ਨੂੰ ਮੁਖ ਰੱਖਦਿਆਂ ਉਹਦਾ ਸਤ ਭੰਗ ਕੀਤਾ ਏ। ਉਹਨੂੰ ਪਲੀਤ ਤੇ ਮਲੀਨ ਕਰਕੇ ਆਪਣੀ ਅਕਲ ਦੀਆਂ ਡੀਂਗਾਂ ਮਾਰੀਆਂ ਨੇ।

ਅਹਿ ਪਿਛਲੇ ਦਿਨੀਂ ਆਪਣੀ ਹਉਂ ਨੂੰ ਪੱਠੇ ਪਾਉਣ ਤੇ ਧੌਂਸ ਦਾ ਵਿਖਾਵਾ ਕਰਨ ਲਈ, ਲੋਕਾਈ ਦੀਆਂ ਲੋੜਾਂ-ਥੋੜਾਂ ਨੂੰ ਅਣਦੇਖਿਆ ਕਰਦੇ ਹੋਏ ਸਾਡੇ ਹਿੰਦ-ਪਾਕ ਦੇ ਹੁਕਮਰਾਨਾਂ ਨੇ ਮਾਂ ਧਰਤੀ ਨੂੰ ਹੋਰ ਬੰਜਰ ਤੇ ਬਾਂਝ ਬਣਾਉਣ ਲਈ ਪ੍ਰਮਾਣੂ ਬੰਬਾਂ ਦੇ ਧਮਾਕੇ ਕੀਤੇ ਹਨ। ਇਹਨਾਂ ਧਮਾਕਿਆਂ ਨਾਲ ਜਿਥੇ ਪਹਿਲਾਂ ਤੋਂ ਹੀ ਦੂਸ਼ਤ ਹਵਾ-ਪਾਣੀ ਦੇ ਪਲੀਤ ਹੋਣ ਦਾ ਖਤਰਾ ਵਧਿਆ ਏ ਉਥੇ ਆਰਥਿਕ, ਸਮਾਜਿਕ ਤੇ ਸਭਿਆਚਾਰਕ ਪੱਖਾਂ ਤੋਂ ਵੀ ਦੋਹਾਂ ਦੇਸਾਂ ਦੇ ਮੇਲ-ਮਿਲਾਪ ਦੀਆਂ ਕੋਸ਼ਿਸ਼ਾਂ ਨੂੰ ਵੀ ਧੱਕਾ ਲੱਗਾ ਹੈ। ਧਮਾਕਿਆਂ ਦੀ ਇਸ ਖੇਡ ਵਿਚ ਜਿੱਤ-ਹਾਰ ਨਾ ਤੇ ਕਦੀ ਕਿਸੇ ਦੀ ਵੀ ਹੋਈ ਏ ਤੇ ਨਾ ਈ ਹੋਣੀ ਏ। ਇਹਨਾਂ ਬੰਬਾਂ ਦੇ ਪਟਾਕਿਆਂ ਨਾਲ ਪਹਿਲੋਂ ਹੀ ਪ੍ਰਦੂਸ਼ਿਤ ਹੋਏ ਵਾਤਾਵਰਣ ਅਤੇ ਉਜ਼ੋਨ ਦੀ ਛਤਰੀ ਨੂੰ ਖਤਰਾ ਜ਼ਰੂਰ ਵਧ ਗਿਆ ਹੈ। ਜਿਸ ਨਾਲ ਇਨਸਾਨੀ ਸਿਹਤ ਤੋਂ ਸਿਵਾ ਪਸ਼ੂ-ਪੰਛੀਆਂ, ਫਸਲਾਂ, ਰੁੱਖਾਂ, ਹਵਾ-ਪਾਣੀ ਅਤੇ ਧਰਤੀ ਉਤੇ ਜ਼ਹਿਰੀਲੇ ਪ੍ਰਭਾਵ ਪੈਣੇ ਜ਼ਰੂਰੀ ਹਨ।

ਰਤਾ ਗਹੁ ਨਾਲ ਸੋਚੀਏ ਤਾਂ ਪਾਪ ਦੇ ਅਰਥ ਹੁੰਦੇ ਨੇ—ਆਪਣੇ ਸਵਾਰਥ ਦੀ ਸਿੱਧੀ ਲਈ ਕਿਸੇ ਦੂਜੇ ਨਾਲ ਜ਼ਿਆਦਤੀ, ਵਾਧਾ, ਧੋਖਾ, ਫਰੇਬ, ਜਬਰ-ਜਿਨਾਹ, ਮਾਰ-ਕੁਟਾਈ ਜਾਂ ਉਹਨੂੰ ਨੀਵਾਂ ਦਿਖਾਉਣ ਲਈ ਧੌਂਸ ਤੇ ਉਹਦੇ ਉਤੇ ਜ਼ੁਲਮ। ਪਾਪ ਦੇ ਏਸ ਸਮੁਚੇ ਵਰਤਾਰੇ ਵਿਚ ਵੀ ਆਮ ਤੌਰ ਤੇ ਪ੍ਰਭਾਵਿਤ ਕੁਝ ਇਕ ਬੰਦੇ, ਪਸ਼ੂ-ਪੰਛੀ ਜਾਂ ਕੋਈ ਇਕ ਖਾਸ ਖਿੱਤਾ ਦੇਸ ਹੀ ਹੁੰਦਾ ਹੈ। ਜਦੋਂ ਕੋਈ ਕਿਸੇ ਦਾ ਕਤਲ ਕਰਦਾ ਏ, ਜ਼ਹਿਰ ਦਿੰਦਾ ਏ ਤਾਂ ਇੱਕੜ-ਦੁੱਕੜ ਇਨਸਾਨ ਜਾਂ ਵਡੀਆਂ ਵਡੀਆਂ ਲੜਾਈਆਂ ਤੇ ਜੰਗਾਂ ਯੁਧਾਂ ਵਿਚ ਵੀ ਕੁਝ ਸੈਂਕੜੇ ਹਜ਼ਾਰ ਮਨੁਖ ਹੀ ਮੌਤ ਦੇ ਮੂੰਹ ਵਿਚ ਜਾਂਦੇ ਨੇ। ਪਰ ਅਸਾਂ ਤੇ ਹੱਦ ਈ ਮੁਕਾ ਛੱਡੀ ਏ, ਪਾਪ ਕਰਨ ਦੇ ਰਿਕਾਰਡ ਹੀ ਮਾਤ ਪਾ ਦਿਤੇ ਨੇ। ਅਸਾਂ ਆਪਣਾ ਸਮੁਚੇ ਜੀਵਨ ਦਾ ਸਰੋਤ ਪਾਣੀ, ਜੀਂਦੇ ਰਹਿਣ ਲਈ ਬੇਹੱਦ ਜ਼ਰੂਰੀ ਪੌਣ, ਮਾਂ ਧਰਤੀ, ਸੂਰਜ ਦੇਵਤੇ ਤੋਂ ਸਾਡੇ ਸਾਰਿਆਂ ਲਈ ਨਿੱਘ ਤੇ ਕੁਲ ਬਨਸਪਤੀ ਦੀ ਪਾਲਕ ਧੁੱਪ ਨੂੰ ਹੀ ਗੰਧਲਾ, ਅਪਵਿੱਤਰ ਤੇ ਅਲੂਦਾ ਕਰਕੇ ਮਹਾਂ-ਪਾਪ ਕਮਾਇਆ ਏ। ਸਿਰਫ ਆਪਣੀਆਂ ਜ਼ਿੰਦਗੀਆਂ ਨੂੰ ਸੌਖੀਆਂ ਕਰਨ ਦੀ ਆੜ ਵਿਚ ਕੁਦਰਤ ਦਾ ਸਮਤੋਲ ਤਵਾਜ਼ਨ, ਖੁਰਾਕੀ ਸੰਗਲੀ, ਜੀਵਨ ਦੀ ਵੰਨ-ਸੁਵੰਨਤਾ, ਸਾਵੀਂ ਪੱਧਰੀ, ਸਹਿਜ ਸ਼ਾਂਤ ਵਿਕਾਸ ਦੀ ਗਤੀ ਸਭ ਕੁਝ ਈ ਤੋੜ-ਮਰੋੜ ਸੁਟਿਆ ਏ। ਅਖੌਤੀ ਹਰੇ, ਚਿੱਟੇ, ਨੀਲੇ ਇਨਕਲਾਬਾਂ ਦੇ ਦਾਅਵੇ, ਚੰਦ ਤੇ ਚੜ੍ਹਨ ਦੀਆਂ ਡੀਂਗਾਂ। ਬਿਜਲੀ, ਟੈਲੀਵੀਜ਼ਨ ਤੇ ਕੰਪਿਊਟਰ ਦੀਆਂ ਕਾਢਾਂ ਦੀ ਹੈਂਕੜ, ਹਵਾਈ ਜਹਾਜ਼, ਮੋਟਰ ਗੱਡੀਆਂ ਤੇ ਫੋਟੋ-ਵੀਡੀਓਗ੍ਰਾਫੀ ਦੇ ਮਾਅਰਕੇ ਸਾਨੂੰ ਸਹੀ ਪਾਸੇ ਵਲ ਲਿਜਾਣ ਦੀ ਥਾਂ ਪ੍ਰਮਾਣੂ ਬੰਬਾਂ ਦੀ ਖੇਡ ਵਲ ਲਿਜਾਂਦੇ ਨਜ਼ਰ ਆ ਰਹੇ ਨੇ। ਵਧ ਮੁਨਾਫਾ, ਘੱਟ ਕੰਮ, ਚੌਧਰ,

ਹਉਂ ਤੇ ਹੈਂਕੜ ਵਰਗੀਆਂ ਕੁਰੀਤੀਆਂ ਸਾਨੂੰ ਘੋਰੀ ਖਲੋਤੀਆਂ ਵਿਖਾਲੀ ਦਿੰਦੀਆਂ ਨੇ।

ਅਸਾਂ ਆਪਣੇ ਸਵਰਗ ਰੂਪੀ ਪਿੰਡਾਂ, ਨਗਰਾਂ ਤੇ ਸ਼ਹਿਰਾਂ ਨੂੰ ਕੁੰਭੀ ਨਰਕ ਬਨਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਨਦੀਆਂ, ਨਾਲਿਆਂ, ਦਰਿਆਵਾਂ, ਵੇਈਂਆਂ ਦੇ ਪਾਣੀ ਕਾਰਖਾਨੇ ਤੇ ਅੰਨ੍ਹੇਵਾਹ ਸੱਨਅਤਾਂ ਲਾ ਕੇ ਗੰਦਾ ਕੀਤਾ ਈ ਸੀ, ਜ਼ਮੀਨ ਹੇਠਲਾ ਨਿਰਮਲ ਜਲ ਵੀ ਬੇਲੋੜੀਆਂ ਖਾਦਾਂ, ਜ਼ਹਿਰੀਲੇ ਕੀੜੇਮਾਰਾਂ ਦੀ ਅੰਧਾਧੁੰਦ ਵਰਤੋਂ ਕਰਕੇ ਜ਼ਹਿਰੀਲਾ ਕਰ ਦਿੱਤਾ ਏ। ਜੀਵਨ ਦੀਆਂ ਬਰਕਤਾਂ ਵੰਡਣ ਵਾਲੇ ਹਰੇ ਭਰੇ ਜੰਗਲਾਂ, ਵਣਾਂ ਦੀ ਥਾਂ ਸੀਮਿੰਟ, ਬਜਰੀ ਤੇ ਲੋਹੇ ਦੇ ਜੰਗਲ ਉਗਾ ਕੇ ਉਹਨਾਂ ਨੂੰ ਸ਼ਹਿਰਾਂ ਮਹਾਂਨਗਰਾਂ ਦਾ ਨਾਂ ਦੇ ਕੇ ਭਰਮ ਪਾਲਿਆ ਏ। ਉਥੇ ਦੀਆਂ ਸੜਕਾਂ, ਪੀਣ ਵਾਲਾ ਪਾਣੀ, ਨਿਕਾਸੀ ਪਾਣੀ, ਆਵਾਜਾਈ ਤੇ ਸਾਧਾਰਣ ਸੁੱਖ-ਸਹੂਲਤਾਂ ਨੂੰ ਵੀ ਭੀੜ-ਭੜੱਕੇ, ਧੂੰਏਂ, ਜ਼ਹਿਰੀਲੀਆਂ ਗੈਸਾਂ, ਕੰਨ ਪਾੜਵੇਂ ਰੌਲੇ, ਰੁੱਖਾਂ ਦੇ ਵਢਾਂਗੇ, ਬੇਲੋੜੀਆਂ ਰੌਸ਼ਨੀਆਂ, ਮੋਟਰਕਾਰਾਂ ਟਰੱਕਾਂ ਤੇ ਦਿਓ-ਕੱਦ ਕਾਰਖਾਨਿਆਂ ਨੇ ਇੰਝ ਨੱਪ ਲਿਆ ਏ ਕਿ ਹੁਣ ਸਾਡੇ ਸ਼ਹਿਰ ਦਮ ਤੋੜਦੇ, ਹਾਰੇ-ਹੁੱਟੇ, ਹੰਭੇ ਹੋਏ, ਬਿਮਾਰ ਤੇ ਮਰਨ ਕਿਨਾਰੇ ਜਾਪਦੇ ਨੇ।

ਗੱਲ ਪੰਜਾਬ ਦੇ ਬਚੇ-ਖੁਚੇ ਟੋਟੇ ਦੀ ਕਰਨੀ ਹੋਵੇ ਤਾਂ ਲੁਧਿਆਣਾ ਸ਼ਹਿਰ ਨਰਕ ਦਾ ਬੇਹੱਦ ਵਧੀਆ ਨਮੂਨਾ ਪੇਸ਼ ਕਰਦਾ ਏ। ਇਤਿਹਾਸਕ ਦਰਿਆ ਸਤਲੁਜ, ਬਾਬੇ ਨਾਨਕ ਦੀ ਵੇਈਂ ਹੁਣ ਦੋਜ਼ਖ ਦੀਆਂ ਨਦੀਆਂ ਜਾਪਦੀਆਂ ਨੇ। ਜ਼ਮੀਨ ਹੇਠਲਾ ਪਾਣੀ ਮੁਕ ਰਿਹਾ ਏ ਤੇ ਉਪਰਲਾ ਜ਼ਹਿਰੀਲਾ ਹੋ ਚੁਕਿਆ ਏ। ਜੰਗਲ ਸਿਰਫ ਸਾਢੇ ਚਾਰ ਫੀਸਦੀ ਰਕਬੇ ਤੇ ਰਹਿ ਗਏ ਨੇ। ਕੀੜੇ ਮਾਰਾਂ ਨੇ ਫਲਾਂ, ਸਬਜ਼ੀਆਂ, ਦੁੱਧ, ਅਨਾਜ, ਪੱਠੇ, ਇਥੋਂ ਤਕ ਕਿ ਮਾਵਾਂ ਦਾ ਦੁੱਧ ਵੀ ਪ੍ਰਦੂਸ਼ਿਤ, ਵਿਸ਼ੈਲਾ ਤੇ ਰੋਗਾਂ ਦੀ ਜੜ੍ਹ ਬਣਾ ਦਿਤਾ ਹੈ। ਟੁੱਟੀਆਂ ਸੜਕਾਂ, ਘੱਟਾ ਮਿੱਟੀ ਉਡਾਉਂਦੀਆਂ ਗੱਡੀਆਂ-ਕਾਰਾਂ, ਧੂੰਆਂ ਛੱਡਦੇ ਟਰੱਕ ਅਤੇ ਕਾਰਖਾਨੇ ਜਲੰਧਰ, ਅੰਮ੍ਰਿਤਸਰ, ਪਟਿਆਲੇ ਤੇ ਬਠਿੰਡੇ ਦੀ ਤਾਰੀਫ ਕਰਨ ਲਈ ਕਾਫੀ ਹਨ।

ਕੀ ਏਸ ਕੁੰਭੀ ਨਰਕ 'ਚੋਂ ਨਿਕਲਣ ਦਾ ਕੋਈ ਉਪਾਅ ਹੈ ਵੇ? ਸਿਆਸਤਦਾਨਾਂ, ਮਜ਼ਹਬਾਂ ਵਾਲਿਆਂ, ਅਖੌਤੀ ਸਮਾਜ ਸੇਵਕਾਂ ਸਾਡਾ ਕੁਝ ਨਹੀਂ ਸਵਾਰ ਸਕਣਾ; ਕਿਉਂ ਜੋ ਇਹ ਸਾਰੇ ਦੇ ਸਾਰੇ ਸਾਡੀ ਵਿਰਾਸਤ, ਸੋਚ, ਫਲਸਫੇ ਤੇ ਪੂਰਬ ਦੀ ਰੂਹ ਕੁਦਰਤ ਦੇ ਸਤਿਕਾਰ ਤੋਂ ਟੁੱਟ ਚੁਕੇ ਨੇ। ਪਾਰਟੀਆਂ ਬਦਲਦੀਆਂ ਰਹਿਣਗੀਆਂ, ਵੋਟਾਂ, ਚੋਣਾਂ ਦੇ ਢੋਲ ਪਟੀਂਦੇ ਰਹਿਣਗੇ, ਲੋਕਾਂ ਨੂੰ ਉੱਲੂ ਬਣਾਇਆ ਜਾਂਦਾ ਰਹੇਗਾ, ਪਰ ਮਸਲੇ ਹੱਲ ਨਹੀਂ ਹੋ ਸਕਣਗੇ।

ਹੁਣ ਬੰਬਾਂ ਦਾ ਮੈਚ ਸ਼ੁਰੂ ਹੋ ਗਿਆ ਹੈ। ਆਪਣੇ ਆਪ ਨੂੰ ਇਕ ਦੂਜੇ ਨਾਲੋਂ ਵੱਧ ਤਾਕਤਵਰ ਦਿਖਾਉਣ ਕਾਰਨ ਲੋਕਾਈ ਦੇ ਮਸਲੇ ਵਿਸਰਨੇ ਹੀ ਵਿਸਰਨੇ ਹਨ। ਹੁਕਮਰਾਨ ਆਪਣੀਆਂ ਸਿਆਸੀ ਅਹੁਦੇਦਾਰੀਆਂ ਬਚਾਉਣ ਲਈ ਸਾਡੀਆਂ ਆਮ ਲੋੜਾਂ ਤੋਂ ਹੀ ਨਹੀਂ ਸਮੁੱਚੇ ਵਾਤਾਵਰਣ ਦੇ ਮਸਲੇ ਤੋਂ ਹੀ ਮੂੰਹ ਮੋੜ ਕੇ ਲੋਕਾਂ ਨੂੰ ਪ੍ਰਦੂਸ਼ਣ ਦੀ ਭੱਠੀ ਵਿਚ ਝੋਕਣ ਲਈ ਤਰਲੋ ਮੱਛੀ ਹੁੰਦੇ ਵਿਖਾਈ ਦਿੰਦੇ ਹਨ।

ਗੁਰਬਾਣੀ ਦਾ ਮਹਾਂਵਾਕ ਹੈ:

ਬੇਮੁੱਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥

ਰਾਮ ਦਾ ਅਰਥ ਗੁਰਮਤਿ ਅਨੁਸਾਰ ਹੈ ਕਾਦਰ, ਅਕਾਲਪੁਰਖ, ਵਾਹਿਗੁਰੂ ਜਿਸਦਾ ਵਾਸਾ ਏ ਕੁਦਰਤ ਵਿਚ।

ਭਾਵੇਂ ਅਸੀਂ ਹਰ ਰੋਜ਼ ਕਈ ਕਈ ਵਾਰ ਗੁਰਬਾਣੀ ਦੀਆਂ ਤੁਕਾਂ ਦਾ ਤੋਤਾ-ਰਟਣ ਤਾਂ ਸ਼ਾਇਦ ਕਰਦੇ ਹੋਵੀਏ ਪਰ ਕਦੀ ਇਹਨਾਂ ਵਿਚਲੀ ਭਾਵਨਾ, ਅੰਤਰੀਵੀ ਅਰਥ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਜੇ ਇੰਝ ਹੋਇਆ ਹੁੰਦਾ ਤਾਂ ਘੱਟੋ ਘੱਟ ਪੰਜਾਬ ਵਿਚ, ਗੁਰੂ ਗੋਬਿੰਦ ਸਿੰਘ ਜੀ ਦੀ ਕਰਮਭੂਮੀ ਸਤਲੁਜ-ਜਮੁਨਾ ਅਤੇ ਆਦ ਗੁਰੂ ਦੀ ਸਿੱਖ ਫਲਸਫੇ ਦੇ ਮੋਢੀ ਅਸਥਾਨ ਸੁਲਤਾਨਪੁਰ ਲੋਧੀ ਨੇੜੇ ਵਗਦੀ ਕਾਲੀ ਵੇਈਂ ਦੇ ਪਾਣੀਆਂ ਦੀ ਅਹਿ ਦੁਰਦਸ਼ਾ ਨਹੀਂ ਸੀ ਹੋਣੀ ਚਾਹੀਦੀ। ਅਸਾਂ ਗੁਰੂਆਂ ਦੀ ਸਿਖਿਆ ਨੂੰ ਵੀ ਆਪਣੇ ਨਿੱਜ ਤੱਕ ਹੀ ਸੀਮਤ ਕਰ ਕੇ ਬਹੁਤ ਵੱਡਾ ਪਾਪ ਕਮਾਇਆ ਏ, ਧਰੋਹ ਕੀਤਾ ਹੈ, ਉਸ ਬ੍ਰਹਿਮੰਡੀ ਕਾਇਆਨਾਤੀ ਸੋਚ ਵਾਲੇ ਮਹਾਨ ਗੁਰੂ ਬਾਬੇ ਨਾਲ। ਉਨ੍ਹਾਂ ਦਾ ਤੇ ਫੁਰਮਾਨ ਸੀ:

'ਪਹਿਲਾ ਪਾਣੀ ਜੀਉ ਹੈ
ਜਿਤੁ ਹਰਿਆ ਸਭੁ ਕੋਇ ॥'

ਅਸਾਂ ਉਹਨਾਂ ਦੀ ਯਾਦ ਵਿਚ ਬਹੁਤ ਵੱਡੀਆਂ ਵੱਡੀਆਂ ਆਲੀਸ਼ਾਨ ਇਮਾਰਤਾਂ ਆਪਣੀ ਹਉ ਨੂੰ ਵਧਾਉਣ, ਸ਼ਾਨੋ-ਸ਼ੌਕਤ ਵਿਖਾਉਣ ਲਈ ਤੇ ਉਸਾਰ ਲਈਆਂ ਪਰ ਉਹਨਾਂ ਵੱਲੋਂ ਦਰਸਾਏ ਗਏ ਰਾਹ ਤੋਂ ਭਟਕ ਕੇ ਇਹਨਾਂ ਥਾਂਵਾਂ ਦਾ ਗੰਦਾ ਨਿਕਾਸੀ ਪਾਣੀ ਵੀ ਨੇੜੇ ਵਗਦੇ ਦਰਿਆਵਾਂ ਤੇ ਵੇਂਈਆਂ ਵਿਚ ਸੁੱਟ ਕੇ ਮਹਾਂ ਪਾਪ ਕਮਾਇਆ ਏ।

ਜੇ ਹੋਰ ਪੁਰਾਣੇ ਵੇਲਿਆਂ ਵੱਲ ਝਾਤੀ ਮਾਰੀਏ ਤਾਂ

ਸਾਡੇ ਪੁਰਾਣੇ ਮਜ਼ਬਾਂ, ਰੀਤੀ-ਰਿਵਾਜ਼ਾਂ ਵਿਚ ਦਰਖਤਾਂ ਦੀ, ਨਦੀ-ਨਾਲਿਆਂ ਦੀ ਛੱਪੜਾਂ ਟੋਭਿਆਂ, ਸੱਪਾਂ, ਚੂਹਿਆਂ, ਗਊਆਂ, ਹਾਥੀਆਂ, ਬਾਂਦਰਾਂ ਤੇ ਅਨੇਕਾਂ ਹੋਰ ਪਸ਼ੂ-ਪੰਛੀਆਂ ਦੀ ਪੂਜਾ ਚਲੀ ਆ ਰਹੀ ਹੈ। ਏਸ ਨੂੰ ਵੀ ਅਸਾਂ ਸਿਰਫ ਆਪਣਾ ਮਤਲਬ ਕੱਢਣ, ਆਪਣੇ ਆਰ ਪ੍ਰਵਾਰ ਦੇ ਸੁੱਖ ਸਵਾਰਥ ਤੀਕਰ ਸੰਗੋੜ ਕੇ ਇਹਨਾਂ ਵਰਤਾਰਿਆਂ ਪਿੱਛੇ ਕੰਮ ਕਰਦੀ ਸੋਚ ਦਾ ਗਲ ਈ ਘੁੱਟ ਛਡਿਆ ਏ। ਸਾਡੇ ਰਿਸ਼ੀਆਂ-ਮੁਨੀਆਂ ਨੇ ਸਿਰਫ ਨਿੱਜ ਦੇ ਫਾਇਦੇ ਲਈ ਇਹ ਵਿਧਾਨ ਨਹੀਂ ਸਨ ਬਣਾਏ। ਇਹਨਾਂ ਦੇ ਪਿਛੋਕੜ ਵਿਚ ਵੀ ਕੁਦਰਤ ਦਾ, ਕਾਦਰ ਦਾ ਸਤਿਕਾਰ ਤੇ ਸ਼ੁਕਰਾਨਾ ਛੁਪਿਆ ਹੋਇਆ ਏ। ਗੰਗਾ ਨੂੰ ਈ ਨਹੀਂ ਸਮੁੱਚੇ ਵਗਦੇ ਪਾਣੀ ਨੂੰ ਮਾਂ ਦਾ ਰੁਤਬਾ, ਰੁੱਖਾਂ ਨਾਲ ਰਿਸ਼ਤੇਦਾਰੀਆਂ ਹੀ ਨਹੀਂ ਉਹ ਦੇਵਤਿਆਂ ਦੇ ਪਰਤੀਕ ਮੰਨੇ ਜਾਂਦੇ ਸਨ। ਬੋਹੜ ਬ੍ਰਹਮਾ, ਪਿੱਪਲ ਵਿਸ਼ਨੂੰ ਤੇ ਨਿੰਮ ਸ਼ਿਵ ਸ਼ੰਕਰ ਦੀਆਂ ਰੂਹਾਂ ਨੂੰ ਪ੍ਰਗਟਾਉਂਦੇ ਸਨ। ਚੰਦ ਸਾਡਾ ਮਾਮਾ ਲੱਗਦਾ ਸੀ, ਸਮੁੰਦਰ ਮੰਥਨ ਕਰਕੇ ਲੋੜੀਂਦੀਆਂ ਵਸਤਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਸਨ, ਗਊ ਦੀ ਪੂਜਾ ਕੀਤੀ ਜਾਂਦੀ ਸੀ। ਰੁੱਖ ਲਾਉਣਾ ਪੁੰਨ ਦਾ ਕੰਮ ਤੇ ਵੱਢਣਾ ਪਾਪ ਦਾ। ਛਾਂਗਣ ਲਈ ਵੀ ਸਮਾਂ ਨਿਸ਼ਚਿਤ ਸੀ। ਕਿਸੇ ਵੀ ਪਸ਼ੂ ਪੰਛੀ ਨੂੰ ਸ਼ਿਕਾਰ ਲਈ ਮਾਰਨ ਤੋਂ ਪਹਿਲਾਂ ਵੀ ਸਪਸ਼ਟ ਹਦਾਇਤਾਂ ਸਨ, ਉਹ ਬਿਮਾਰ ਨਾ ਹੋਵੇ, ਗਰਭਵਤੀ ਨਾ ਹੋਵੇ, ਖਾਸ ਉਮਰ ਤੋਂ ਘੱਟ ਦਾ ਨਾ ਹੋਵੇ। ਬੇਲੋੜਾ ਸਿਰਫ ਸ਼ੁਗਲ ਲਈ ਸ਼ਿਕਾਰ ਕਰਨਾ ਮਹਾਂ-ਪਾਪ ਸਮਝਿਆ ਜਾਂਦਾ ਸੀ। 'ਜਲ ਮਿਲਿਆ ਪ੍ਰਮੇਸ਼ਰ ਮਿਲਿਆ।' ਨਹਾਉਣ ਤੋਂ ਪਹਿਲਾਂ ਬਜ਼ੁਰਗਾਂ ਦੇ ਮੂੰਹੋਂ ਸੁੱਤੇ ਸਿਧ ਹੀ ਨਿਕਲ ਜਾਂਦਾ ਸੀ। ਇਥੋਂ ਤੀਕਰ ਵੀ ਕਿ ਜੰਗਲ ਪਾਣੀ ਜਾਣ ਤੋਂ ਬਾਅਦ ਤੁਹਾਨੂੰ ਆਪਣੇ ਪਖਾਨੇ ਨੂੰ ਮਿੱਟੀ ਪਾ ਕੇ ਦਬਾਉਣ ਦੀ ਸਪੱਸ਼ਟ ਹਦਾਇਤ ਸੀ। ਕਿਸੇ ਸਾਂਝੇ ਜਲ ਸੋਮੇ ਤੋਂ ਤੁਸੀਂ ਹੱਥ ਤੀਕਰ ਵੀ ਨਹੀਂ ਸੀ ਧੋ ਸਕਦੇ। ਤਲਾਬਾਂ ਦਰਿਆਵਾਂ ਵਿਚ ਇਸ਼ਨਾਨ ਤੋਂ ਪਹਿਲਾਂ ਤੁਹਾਨੂੰ ਸੁੱਚੇ ਹੋ ਕੇ, ਬੀਮਾਰੀ ਰਹਿਤ ਹੋ ਕੇ ਉਹਨਾਂ ਵਿਚ ਵੜਨ ਦੀ ਇਜਾਜ਼ਤ ਹੁੰਦੀ ਸੀ। ਇਹ ਸ਼ਾਰਾ ਕੁਝ ਅਸੀਂ ਉੱਕਾ ਹੀ ਭੁੱਲ-ਭੁਲਾ ਗਏ ਤੇ ਸਿਰਫ ਉਪਰਲੀਆਂ ਰਹੁ-ਰੀਤਾਂ ਦਾ ਵਿਖਾਵਾ ਕਰਕੇ ਧਰਮ ਦੀ ਅਸਲ ਰੂਹ ਤੋਂ ਭਟਕ ਕੇ ਔਝੜੀ ਪੈ ਗਏ।

ਸਾਮੀ ਮਜ਼ਬਾਂ ਇਸਾਈ, ਯਹੂਦੀ ਅਤੇ ਇਸਲਾਮ ਵਿਚ ਵੀ ਜਿੰਨੀ ਅਹਿਮੀਅਤ ਕੁਦਰਤ ਦੀ ਹੈ ਉਨੀ ਸ਼ਾਇਦ ਕਿਸੇ ਵੀ ਕਰਮ ਧਰਮ ਦੀ ਨਹੀਂ। ਉਹਨਾਂ ਦੇ ਫਲਸਫਿਆਂ ਦੀ ਬੁਨਿਆਦ ਈ ਪਰਵਰਦਗਾਰ ਅੱਲ੍ਹਾ ਦੇ ਸ਼ੁਕਰਾਨੇ ਉੱਤੇ ਰੱਖੀ ਗਈ ਏ। ਜਿਸਨੇ ਸਾਡੇ ਲਈ ਅਨਾਜ, ਫਲ, ਫੁੱਲ, ਪਾਣੀ, ਹਵਾ ਤੇ ਸਭ ਸੁਖ ਸਹੂਲਤਾਂ ਪੈਦਾ ਕੀਤੀਆਂ। ਇਹਨਾਂ ਸਾਰੀਆਂ ਦਾ ਆਦਰ ਕਰਨਾ ਤੇ ਸੰਭਾਲ ਕੇ ਵਰਤਣ ਦੀ ਖਾਸ ਹਦਾਇਤ ਏ। ਪਾਣੀ ਦੀ ਅਹਿਮੀਅਤ ਤਾਂ ਸਭ ਤੋਂ ਵੱਧ ਸੀ ਤੇ ਜਿਹੜਾ ਕਿਸੇ ਤਿਹਾਏ ਬੰਦੇ ਨੂੰ ਪਾਣੀ ਪੀਣ ਤੋਂ ਰੋਕੇ ਉਸਨੂੰ ਸ਼ੈਤਾਨ ਤੇ ਜ਼ਾਲਮ ਦਾ ਲਕਬ ਦਿੱਤਾ ਗਿਆ। ਇਸਲਾਮੀ ਝੰਡੇ ਦਾ ਤੇ ਰੰਗ ਈ ਕੁਦਰਤ ਦਾ ਰੰਗ ਏ, ਹਰਾ, ਹਰਿਆਵਲ ਦਾ, ਬਨਾਸਪਤੀ ਦਾ ਰੰਗ ਤੇ ਇਹਦੇ ਰਖਵਾਲੇ ਨੇ ਚੰਦ ਸੂਰਜ ਅਤੇ ਤਾਰੇ। ਇਸ ਸਾਰੀ ਸੋਚ ਦਾ ਕੇਂਦਰੀ ਭਾਵ ਹੈ ਕੁਦਰਤ ਦੀਆਂ ਨਿਆਮਤਾਂ ਲਈ ਕਾਦਰ ਦਾ ਸ਼ੁਕਰਾਨਾ ਕਰਦੇ ਹੋਏ ਇਹਨਾਂ ਨੂੰ ਵੰਡ ਕੇ ਵਰਤਣਾ। ਕੋਈ ਇਕ ਇਨ੍ਹਾਂ ਵਸਤਾਂ ਦੀ ਬੇਹੁਰਮਤੀ ਕਰ ਕੇ ਪਾਕੀਜ਼ਗੀ ਨੂੰ ਪਲੀਤ ਨਹੀਂ ਕਰ ਸਕਦਾ। ਏਸੇ ਲਈ ਫ਼ਕੀਰਾਂ, ਸੂਫੀਆਂ ਦੇ ਹੁਜਰਿਆਂ ਤੇ ਰੁੱਖ, ਪੰਛੀ, ਕੁੱਤੇ, ਬਿੱਲੇ ਅਤੇ ਬਾਂਦਰ ਸੰਭਾਲੇ ਹੀ ਨਹੀਂ ਪਾਲੇ ਜਾਂਦੇ ਰਹੇ ਨੇ।

ਸੋ ਜਦੋਂ ਅਸੀਂ ਕੁਦਰਤ ਵਲੋਂ ਹੀ ਬੇਮੁਖ ਹੋ ਗਏ ਤਾਂ ਦੁੱਖਾਂ ਦੀ ਪੱਟਲੀ ਤੇ ਖੁੱਲ੍ਹਣੀ ਈ ਖੁੱਲ੍ਹਣੀ ਸੀ। ਸਾਨੂੰ ਵਾਪਸ ਕੁਦਰਤ ਦੀ ਗੋਦ ਵਿਚ ਜਾਣਾ ਪਵੇਗਾ। ਇਹਦਾ ਅਰਥ ਇਹ ਕਤਈ ਨਹੀਂ ਕਿ ਅਸੀਂ ਵਕਤ ਨੂੰ, ਸਮੇਂ ਨੂੰ ਪੁੱਠਾ ਗੇੜਾ ਦੇਵਾਂਗੇ। ਸਾਨੂੰ ਆਪਣੇ ਪਿਛਲੇ ਡੇਢ, ਦੋ ਸੌ ਸਾਲ ਦੇ ਇਤਿਹਾਸ ਤੇ ਪੁਨਰ ਝਾਤ ਪਾਉਣੀ ਪਵੇਗੀ। ਅਖਾਉਤੀ ਤਰੱਕੀ ਤੇ ਉੱਨਤੀ ਦੀ ਸੜਕ ਤੇ ਚੜ੍ਹਦਿਆਂ ਅਸੀਂ ਕਦੋਂ ਕੁ, ਕਿੱਥੇ ਕੁ ਭਟਕ ਗਏ ਅਤੇ ਰਾਹ ਭੁੱਲ ਕੇ ਕੁਰਾਹੇ ਪੈ ਗਏ, ਸੋਚਣ ਦਾ ਵਿਸ਼ਾ ਏ? ਜੇਕਰ ਅਸੀਂ ਧਰਤੀ ਮਾਂ ਸਮੇਤ ਸਮੁੱਚੀ ਕੁਦਰਤ ਦੇ ਸਤਿਕਾਰ ਨੂੰ ਬਰਕਰਾਰ ਨਾ ਰਖਿਆ ਤਾਂ ਮਹਾਂ-ਪਰਲੋ ਤੇ ਕਿਆਮਤ ਦੇ ਆਉਣ ਨੂੰ ਕੋਈ ਨਹੀਂ ਡੱਕ ਸਕਦਾ। ਵੇਲਾ ਏ ਕਿ ਸੰਭਲੀਏ ਤੇ ਉਸ ਦੁੱਖਦਾਇਕ ਮੰਜਿਰ ਤੋਂ ਆਪਣੇ ਆਪ ਨੂੰ ਹੀ ਨਹੀਂ ਆਉਣ ਵਾਲੀਆਂ ਨਸਲਾਂ ਨੂੰ ਵੀ ਬਚਾਈਏ।

—ਮਾਲਵਾ ਹਸਪਤਾਲ ਲਾਂਬੜਾ,
ਜਲੰਧਰ।

# ਪੰਜਾਬ ਸਰਕਾਰ ਦੀ ਭਾਸ਼ਾ ਤੇ ਸਿੱਖਿਆ ਨੀਤੀ

—ਕਿਰਪਾਲ ਸਿੰਘ ਕਸੇਲ
ਜੀਵਨ ਫੈਲੋ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

## (੧) ਪੰਜਾਬ ਸਰਕਾਰ ਦੀ ਭਾਸ਼ਾ ਤੇ ਸਿਖਿਆ ਨੀਤੀ ਉਤੇ ਗੰਭੀਰ ਵਿਚਾਰ ਕਰਨ ਦੀ ਲੋੜ

"ਘਰਿ ਘਰਿ ਮੀਆ ਸਭਨਾ ਜੀਆਂ
ਬੋਲੀ ਅਵਰ ਤੁਮਾਰੀ ॥"
(ਬਸੰਤ ਹਿੰਡੋਲੁ ਮਹਲਾ ੧ ਘਰੁ ੨)

"ਖਤ੍ਰੀਆ ਤ ਧਰਮੁ ਛੋਡਿਆ
ਮਲੇਛ ਭਾਖਿਆ ਗਹੀ ॥"
(ਧਨਾਸਰੀ ਮਹਲਾ ੧ ਘਰ ੩)

ਭਾਸ਼ਾ ਤੇ ਸਿਖਿਆ ਜੋ ਇਕ ਦੂਜੇ ਨਾਲ ਪਰਸਪਰ ਰੂਪ ਵਿਚ ਸੰਬੰਧਤ ਹਨ, ਕਿਸੇ ਵੀ ਦੇਸ਼, ਜਾਤੀ, ਰਾਸ਼ਟ੍ਰੀਅਤਾ ਅਤੇ ਰਾਸ਼ਟਰ ਦੇ ਸਰਬ-ਪੱਖੀ ਵਿਕਾਸ ਲਈ ਵਿਸ਼ੇਸ਼ ਮਹੱਤਤਾ ਰਖਦੇ ਹਨ। ਇਹ ਦੋਵੇਂ ਉਹ ਨੀਂਹਾਂ ਹਨ, ਜਿਨ੍ਹਾਂ ਉਤੇ ਕਿਸੇ ਦੇਸ਼ ਦੀ ਉੱਨਤੀ ਦਾ ਮਹੱਲ ਉਸਰਦਾ ਹੈ। ਵਰਤਮਾਨ ਸਮੇਂ ਪੰਜਾਬ ਦੀਆਂ ਸਰਕਾਰਾਂ ਅਤੇ ਖਾਸ ਕਰਕੇ ਵਰਤਮਾਨ ਸਰਕਾਰ ਦੇ ਸਮੇਂ ਇਨ੍ਹਾਂ ਦੋਹਾਂ ਬੁਨਿਆਦੀ ਮਸਲਿਆਂ ਸਬੰਧੀ ਠੋਸ ਵਿਗਿਆਨਕ ਅਤੇ ਠੀਕ ਨੀਤੀ ਤੇ ਤੰਤਰ ਦਾ ਸਹੀ ਦਿਸ਼ਾ ਵਿਚ ਨਿਰਧਾਰਨ ਨਹੀਂ ਹੋ ਸਕਿਆ। ਇਹੋ ਕਾਰਨ ਹੈ ਕਿ ਸੁਤੰਤਰਤਾ ਪ੍ਰਾਪਤੀ ਤੋਂ ਪਿਛੋਂ ਅੱਧੀ ਸਦੀ ਦੇ ਗੁਜ਼ਰ ਜਾਣ ਉਤੇ ਵੀ ਹਾਲੀ ਤਕ ਪੰਜਾਬ ਦੀ ਭਾਸ਼ਾ ਅਤੇ ਸਿਖਿਆ ਦੀ ਨੀਤੀ ਅਸਪਸ਼ਟ, ਧੁੰਦਲੀ, ਦਿਸ਼ਾਹੀਣ ਅਤੇ ਵਿਕਾਸ ਗਤੀ ਨੂੰ ਧੀਮਾ ਅਤੇ ਖੜੋਤ ਵਲ ਲਿਜਾਣ ਵਾਲੀ ਹੀ ਰਹੀ ਹੈ। ਇਨ੍ਹਾਂ ਸਾਲਾਂ ਵਿਚ ਇਸ ਬੰਨੇ ਭਾਵੇਂ ਕੁਝ ਕਦਮ ਚੁਕੇ ਗਏ ਹਨ, ਪਰ ਉਹ ਨਾਕਾਫੀ ਅਤੇ ਅਸੰਤੋਸ਼-ਜਨਕ ਹਨ। ਇਸ ਮਸਲੇ ਨੂੰ ਪੰਜਾਬ ਦੇ ਨੀਤੀਵਾਨਾਂ, ਧਾਰਮਿਕ ਆਗੂਆਂ ਤੇ ਨੌਕਰਸ਼ਾਹੀ ਨੇ ਕਿਸੇ ਸਪਸ਼ਟ ਦ੍ਰਿਸ਼ਟੀਕੋਣ ਨਾ ਰਖਣ ਦੇ ਕਾਰਨ ਸਦਾ ਉਲਝਾਈ ਰਖਿਆ ਹੈ। ਸ਼ਾਇਦ ਇਨ੍ਹਾਂ ਵਿਚ ਉਨ੍ਹਾਂ ਦੇ ਵਿਸ਼ੇਸ਼ ਰਾਜਨੀਤਕ ਅਤੇ ਪਦਾਰਥਕ ਹਿਤ ਉਨ੍ਹਾਂ ਨੂੰ ਇਨ੍ਹਾਂ ਬੁਨਿਆਦੀ ਮਸਲਿਆਂ ਸਬੰਧੀ ਵਿਗਿਆਨਕ ਨੀਤੀ ਨੂੰ ਨਿਰਧਾਰਿਤ ਕਰਨ ਵਿਚ ਰੋਕ ਪਾਉਂਦੇ ਰਹੇ ਹੋਣਗੇ। ਰਾਜਸੀ ਆਗੂਆਂ ਤੇ ਨੌਕਰਸ਼ਾਹੀ ਨੇ ਤਾਂ ਭਲਾ ਸਮੇਂ ਨੂੰ ਧੱਕਾ ਦੇਣ ਵਾਲੀ ਨੀਤੀ ਨੂੰ ਅਪਨਾਉਣਾ ਹੀ ਸੀ, ਪਰ ਸ਼ੋਕ ਦੀ ਗੱਲ ਇਹ ਹੈ ਕਿ ਪੰਜਾਬ ਦੇ ਵਿਦਿਅਕ ਖੇਤਰਾਂ, ਸਿਖਿਆ ਸ਼ਾਸਤਰੀਆਂ, ਬੁਧੀਜੀਵੀਆਂ ਤੇ ਲੇਖਕਾਂ ਨੇ ਵੀ ਇਸ ਬੰਨੇ ਕਦੀ ਗੰਭੀਰ ਹੋ ਕੇ ਨਹੀਂ ਸੋਚਿਆ ਅਤੇ ਨਾ ਹੀ ਹੁਣ ਤਕ ਕੋਈ ਅਮਲੀ ਕਦਮ ਪੁਟਿਆ ਹੈ। ਅਜ ਸ਼ਾਨੂੰ 'ਘਰਿ ਘਰਿ ਮੀਆ ਸਭਨਾ ਜੀਆਂ ਬੋਲੀ ਅਵਰ ਤੁਮਾਰੀ' ਅਤੇ 'ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ' ਦੇ ਗੁਰਵਾਕ ਸਭ ਤੋਂ ਵਡੀ ਲਾਹਨਤ ਪਾ ਰਹੇ ਹਨ। ਇਉਂ ਸਮੁਚੀ ਪੰਜਾਬੀ ਜਾਤੀ ਇਕ ਰਾਸ਼ਟਰੀਅਤਾ ਦੇ ਰੂਪ ਵਿਚ ਜਿਸਦੀ ਗਿਣਤੀ ਪੰਜਾਬੀ ਭਾਸ਼ੀ ਲੋਕਾਂ ਦੇ ਆਧਾਰ ਉਤੇ ੧੦ ਕਰੋੜ ਤੋਂ ਵੀ ਵਧੇਰੇ ਹੈ, ਆਪਣੇ ਇਨ੍ਹਾਂ ਸਭਿਆਚਾਰਕ ਤੇ ਪਦਾਰਥਕ ਵਿਕਾਸ ਦੇ ਮੂਲ ਸਰੋਤਾਂ ਵਲੋਂ ਬੇਮੁਖ ਹੋਈ ਬੈਠੀ ਹੈ। ਬਰਤਾਨਵੀ ਸਾਮਰਾਜ ਦੀ ਸਾਮਰਾਜਵਾਦੀ, ਭਾਸ਼ਾ ਅਤੇ ਸਿਖਿਆ ਦੀ ਦੂਸ਼ਿਤ ਨੀਤੀ ਦੇ ਇਤਿਹਾਸਕ ਕਾਰਨ ਵੀ ਭਾਵੇਂ ਇਸ ਲਈ ਜ਼ਿੰਮੇਂਵਾਰ ਹਨ, ਫਿਰ ਵੀ ਸੰਸਾਰ ਵਿਚ ਗਿਣਤੀ ਦੇ ਆਧਾਰ ਉਤੇ ਬੋਲੀ ਜਾਣ ਵਾਲੀ ਸੰਸਾਰ ਦੇ ੧੨ਵੇਂ ਨੰਬਰ ਦੀ ਭਾਸ਼ਾ ਦੀ ਇਹ ਦੁਰਦਸ਼ਾ ਅਤਿ ਦੀ ਚਿੰਤਾਜਨਕ, ਮਾਨਸਿਕ ਅਤੇ ਬੌਧਿਕ ਤੌਰ ਉਤੇ ਹਾਨੀ ਤੇ ਹੇਠੀ ਪਹੁੰਚਾਉਣ ਵਾਲੀ ਹੈ। ਇਥੇ ਇਹ ਉਲੇਖ ਕਰ ਦੇਣਾ ਕੁਥਾਂ ਨਹੀਂ ਹੋਵੇਗਾ ਕਿ ਦੇਸ਼-ਵੰਡ ਦਾ ਸਭ ਤੋਂ ਬੁਰਾ ਪ੍ਰਭਾਵ ਪੰਜਾਬੀਆਂ ਅਤੇ ਬੰਗਾਲੀਆਂ ਉਤੇ ਹੀ ਪਿਆ ਸੀ। ਬੰਗਲਾ ਭਾਸ਼ੀ ਲੋਕਾਂ ਨੇ ਤਾਂ ਦੋ ਵੱਖ ਵੱਖ ਦੇਸ਼ਾਂ ਵਿਚ ਵੰਡੇ ਹੋਣ ਦੇ ਬਾਵਜੂਦ ਬੰਗਲਾ ਭਾਸ਼ਾ ਦੇ ਵਿਕਾਸ ਦੀ ਗਤੀ ਨੂੰ ਸਥਿਰ ਰਖਿਆ ਹੈ, ਪਰ ਭਾਰਤੀ ਅਤੇ ਪਾਕਿਸਤਾਨੀ ਦੋਹਾਂ ਦੇਸ਼ਾਂ ਦੇ ਪੰਜਾਬੀ ਇਸ ਮਸਲੇ ਵਲੋਂ ਬਿਲਕੁਲ ਹੀ ਅਵੇਸਲੇ ਬੈਠੇ ਹਨ। ਜੇ ਭਾਸ਼ਾ ਤੇ ਸਿਖਿਆ ਨੂੰ ਕੁਰਬਾਨੀ ਦਾ ਬੱਕਰਾ ਸਮਝ ਲਿਆ

ਜਾਵੇ ਤਾਂ ਪਾਕਿਸਤਾਨੀ ਪੰਜਾਬ ਤਾਂ ਅਭਾਖਿਆ ਦਾ ਕੁੱਠਾ ਮਾਸ ਹੀ ਖਾ ਰਿਹਾ ਹੈ, ਪਰ ਅਸੀਂ ਜੋ ਪੰਜਾਬ ਅਤੇ ਪੰਜਾਬੀਅਤ ਦੇ ਆਪਣੇ ਆਪ ਨੂੰ ਸਹੀ ਵਾਰਸ ਮੰਨਦੇ ਹਾਂ, ਸਾਡਾ ਹਾਲ ਵੀ ਉਸ ਤੋਂ ਭੈੜਾ ਹੈ, ਕਿਉਂ ਜੋ ਵਿਦੇਸ਼ੀ ਝੂਠ ਦਾ ਸੇਵਨ ਕਰਕੇ ਸਾਨੂੰ ਵਧੇਰੇ ਸਵਾਦ ਆਉਂਦਾ ਹੈ। ਡਾਲਰ ਦੀ ਰਾਜਨੀਤੀ ਅਤੇ ਚੁੰਧਿਆ ਦੇਣ ਵਾਲੀ ਪੱਛਮੀ ਰੌਸ਼ਨੀ ਨੇ ਸਾਨੂੰ ਆਪਣੇ ਪੈਰਾਂ ਤੋਂ ਉਖੇੜ ਦਿਤਾ ਹੈ। ਅਸੀਂ ਜੜ੍ਹ-ਹੀਣ ਅਤੇ ਨਿਰਆਧਾਰ ਹੋ ਗਏ ਹਾਂ। ਭਾਸ਼ਾ ਤੇ ਸਿਖਿਆ ਦੋਵੇਂ ਹੀ ਸਾਡੀਆਂ ਜੜ੍ਹਾਂ ਲਾਉਣ ਅਤੇ ਸਾਨੂੰ ਆਪਣੇ ਪੈਰਾਂ ਤੇ ਖੜ੍ਹਾ ਕਰਨ ਵਾਲੇ ਆਧਾਰ ਹਨ। ਇਸੇ ਲਈ ਇਹ ਹਾਲਤ ਹੋਰ ਵੀ ਤਰਸਯੋਗ ਤੇ ਨਾਕਾਬਲੇ ਮੁਆਫ਼ੀ ਬਣ ਗਈ ਹੈ ਕਿ ਅਸੀਂ ਦਿਸ਼ਾਹੀਣਤਾ ਵਾਲੀ ਅੰਧਕਾਰਮਈ ਦਸ਼ਾ ਨੂੰ ਚੁਣ ਲਿਆ ਹੈ। ਸਚਮੁਚ ਸਭਿਆਚਾਰ ਤੇ ਸੰਸਕ੍ਰਿਤੀ ਦੇ ਵਿਕਾਸ ਅਤੇ ਇਥੋਂ ਤਕ ਕਿ ਭੌਤਿਕ ਵਿਕਾਸ ਅਤੇ ਆਰਥਿਕ ਉਨਤੀ ਲਈ ਵੀ ਇਹ ਹਾਲਤ ਅਤਿ ਦੀ ਹਾਨੀਕਾਰਕ ਹੈ।

ਸੰਨ ੧੯੨੬ ਵਿਚ ਸੈਂਟਰਲ ਪੰਜਾਬੀ ਸਭਾ ਦੇ ਸੰਸਥਾਪਕਾਂ ਵਿਚੋਂ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਵਾਸਤਵਿਕ ਸੰਸਥਾਪਕ ਗਿਆਨੀ ਹੀਰਾ ਸਿੰਘ ਦਰਦ ਨੇ ਇਹਨਾਂ ਸਭਿਆਚਾਰਕ ਖ਼ਤਰਿਆਂ ਨੂੰ ਪਹਿਲਾਂ ਹੀ ਭਾਂਪ ਲਿਆ ਸੀ ਅਤੇ ੧੯੪੯ ਵਿਚ ਜਦੋਂ ਉਨ੍ਹਾਂ ਨੇ ਲਾਹੌਰ ਤੋਂ ਆ ਕੇ ਜਲੰਧਰ ਵਿਖੇ 'ਫੁਲਵਾੜੀ' ਨੂੰ ਦੁਬਾਰਾ ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ ਤਾਂ ਪਹਿਲੇ ਅੰਕ ਦੇ ਵਿਚ ਹੀ ਉਨ੍ਹਾਂ ਨੇ ਭਾਰਤ ਵਿਚ ਪੰਜਾਬੀ ਭਾਸ਼ੀ ਪ੍ਰਦੇਸ ਦੀ ਸਥਾਪਨਾ ਦੀ ਗੱਲ ਕੀਤੀ ਸੀ ਜਿਸ ਵਿਚ ਪੰਜਾਬੀ ਭਾਸ਼ਾ ਨੂੰ ਸਿਖਿਆ ਅਤੇ ਸਰਕਾਰੀ ਖੇਤਰ ਵਿਚ ਵਿਸ਼ੇਸ਼ ਤੇ ਯੋਗ ਸਥਾਨ ਦੁਆਉਣਾ ਸ਼ਾਮਲ ਸੀ। ੧੯੩੧ ਦੇ ਕਰਾਚੀ ਕਾਂਗਰਸ ਅਧਿਵੇਸ਼ਨ ਵਿਚ ਇਕ ਮਤੇ ਦੁਆਰਾ ਇਸ ਗੱਲ ਨੂੰ ਪ੍ਰਵਾਨ ਕਰ ਲਿਆ ਗਿਆ ਸੀ ਕਿ ਸੁਤੰਤਰਤਾ ਪ੍ਰਾਪਤੀ ਪਿਛੋਂ ਭਾਰਤ ਦੀਆਂ ਰਾਸ਼ਟਰੀ ਭਾਸ਼ਾਵਾਂ ਨੂੰ ਉਚਿਤ ਸਥਾਨ ਦਿਤਾ ਜਾਵੇਗਾ, ਜਿਸ ਦਾ ਸਪਸ਼ਟ ਭਾਵ ਇਹ ਸੀ ਕਿ ਵਿਦਿਅਕ ਤੇ ਸਰਕਾਰੀ ਖੇਤਰਾਂ ਵਿਚ ਇਨ੍ਹਾਂ ਭਾਸ਼ਾਵਾਂ ਦਾ ਯੋਗ ਸਥਾਨ ਹੋਵੇਗਾ ਅਰਥਾਤ ਇਹ ਰਾਜ-ਭਾਸ਼ਾਵਾਂ ਹੋਣਗੀਆਂ। ਭਾਰਤੀ ਸਾਹਿਤ ਅਕੇਡਮੀ ਦੀ ਸਥਾਪਨਾ ਨਾਲ ਇਸ ਆਸ ਦੀ ਪੂਰਤੀ ਵਲ ਕੁਝ ਕਦਮ ਅੱਗੇ ਵਧੇ ਸਾਂ, ਪਰ ੧੯੫੬ ਦੇ ਭਾਸ਼ਾਵਾਂ ਦੇ ਆਧਾਰ ਉਤੇ ਪ੍ਰਦੇਸ਼ਾ ਦੇ ਪੁਨਰਗਠਨ ਸਮੇਂ ਪੰਜਾਬ ਅਤੇ ਪੰਜਾਬੀ ਨੂੰ ਜਿਸ ਤਰ੍ਹਾਂ ਅਣਗੌਲਿਆਂ ਰਖਿਆ ਗਿਆ, ਇਸ ਦਾ ਇਕ ਵਖਰਾ ਰਾਜਨੀਤਕ ਇਤਿਹਾਸ ਹੈ। ਇਕ-ਭਾਸ਼ੀ ਪੰਜਾਬੀ ਪ੍ਰਦੇਸ਼ ਦੀ ਸਥਾਪਤੀ ਲਈ ਪੰਜਾਬੀ ਲੋਕਾਂ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਸਰਪ੍ਰਸਤੀ ਵਿਚ ਵਡਾ ਸੰਘਰਸ਼ ਕਰਨਾ ਪਿਆ ਹੈ, ਫਿਰ ਕਿਤੇ ਜਾ ਕੇ ੧੯੬੬ ਵਿਚ ਇਕ-ਭਾਸ਼ੀ ਪੰਜਾਬ ਪ੍ਰਦੇਸ਼ ਹੋਂਦ ਵਿਚ ਆਇਆ ਅਤੇ ਅਪਰੈਲ ੧੯੬੭ ਵਿਚ ਪੰਜਾਬੀ ਨੂੰ ਪੰਜਾਬ ਦੀ ਸਰਕਾਰੀ ਭਾਸ਼ਾ ਪ੍ਰਵਾਨ ਕੀਤਾ ਗਿਆ। ਪਰ ਸ਼ੋਕ ਦੀ ਗੱਲ ਹੈ ਕਿ ਅਜ ਤਕ ਵੀ ਅਰਥਾਤ ਸੁਤੰਤਰਤਾ ਪ੍ਰਾਪਤੀ ਦੇ ੫੦ ਸਾਲ ਬੀਤ ਜਾਣ ਉਤੇ ਵੀ ਪੰਜਾਬੀ ਬੋਲਦੇ ਲੋਕ ਉਸ ਨਿਸ਼ਾਨੇ ਉਤੇ ਨਹੀਂ ਪਹੁੰਚ ਸਕੇ ਜਿਸ ਉਤੇ ਕਿ ਇਨ੍ਹਾਂ ਨੂੰ ਬਹੁਤ ਪਹਿਲਾਂ ਪਹੁੰਚ ਜਾਣਾ ਚਾਹੀਦਾ ਸੀ ਅਤੇ ਦੁਖ ਦੀ ਗੱਲ ਇਹ ਹੈ ਕਿ ਅਜ ਵੀ ਇਨ੍ਹਾਂ ਮਸਲਿਆਂ ਉਤੇ ਅਸੀਂ ਨਿਰਆਧਾਰ, ਉਖੜੇ-ਉਖੜੇ, ਦਿਸ਼ਾਹੀਣ ਦਸ਼ਾ ਵਿਚ ਹੀ ਖੜੋਤੇ ਹਾਂ। ਕੇਂਦਰੀ ਲੇਖਕ ਸਭਾ ਜੋ ਪੰਜਾਬ ਦੇ ਲੋਕਾਂ ਦੀ ਪ੍ਰਤੀਨਿਧ ਸਭਾ ਹੈ, ਨੇ ਇਸ ਬੰਨੇ ਕਦਮ ਚੁਕ ਕੇ ਬਹੁਤ ਵਡੇ ਕੌਮੀ ਫਰਜ਼ ਨੂੰ ਹੀ ਪਛਾਣਿਆ ਅਤੇ ਸਹੀ ਦਿਸ਼ਾ ਵਲ ਅਗੇ ਕਦਮ ਚੁਕਣ ਦਾ ਨਿਰਣਾ ਲਿਆ ਹੈ। ਇਹ ਸਚਮੁਚ ਵਡਾ ਆਸ਼ਾਵਾਦੀ ਸੰਕੇਤ ਹੈ।

ਇਸ ਬੰਨੇ ਸਭ ਤੋਂ ਪਹਿਲੀ ਲੋੜ ਤਾਂ ਇਹ ਹੈ ਕਿ ਪੰਜਾਬੀ ਭਾਸ਼ਾ ਨੂੰ ਆਪਣੀ ਮਾਤ ਭਾਸ਼ਾ ਅਤੇ ਕੌਮੀ ਵਿਰਸਾ ਸਮਝਕੇ ਸਮੂਹ ਪੰਜਾਬੀ ਬਿਨਾਂ ਜਾਤੀ, ਧਰਮ ਅਤੇ ਦੇਸ-ਪ੍ਰਦੇਸ਼, ਹੱਦਾਂ ਬੰਨਿਆਂ ਦੇ ਵਿਤਕਰੇ ਅਤੇ ਪੂਰਵ ਸੰਸਕਾਰਾਂ ਨੂੰ ਭੁਲਾ ਕੇ ਇਸ ਨੂੰ ਸੱਚੇ ਦਿਲੋਂ ਅਪਨਾਉਣ ਇਸ ਸਬੰਧ ਵਿਚ ਉਹ ਕਿਸੇ ਵੀ ਭਰਮਜਾਲ ਵਿਚ ਨਾ ਫਸਣ। ਇਸ ਨੂੰ ਸੱਚੇ ਦਿਲੋਂ ਅਪਨਾਉਣ ਨਾਲ ਹੀ ਪੰਜਾਬੀ ਲੋਕਾਂ ਦਾ ਕਲਿਆਣ ਤੇ ਨਿਰਮਾਣ ਹੋ ਸਕੇਗਾ। ਇਸ ਸੰਬੰਧ ਵਿਚ ਹੋਰ ਕੋਈ ਦੂਜਾ ਰਸਤਾ ਨਹੀਂ ਹੈ। ਜਿੰਨਾ ਚਿਰ ਤਕ ਪੰਜਾਬੀ ਇਹ ਹਕੀਕਤ ਨੂੰ ਨਹੀਂ ਪਛਾਣਦੇ, ਉਹ ਡਾਵਾਂਡੋਲ, ਅਸਥਿਰ ਤੇ ਡਗਮਗਾਉਂਦੇ ਹੀ ਰਹਿਣਗੇ ਅਤੇ ਪੰਜਾਬੀ ਰਾਸ਼ਟਰੀਅਤਾ ਸਹੀ ਦਿਸ਼ਾ ਵਿਚ ਅਗੇ ਨਹੀਂ ਵਧ ਸਕੇਗੀ।

## (੨) ਪੰਜਾਬ ਸਰਕਾਰ ਦੀ ਭਾਸ਼ਾ ਨੀਤੀ

ਹੁਣ ਤਕ ਪੰਜਾਬ ਦੀ ਕੋਈ ਵੀ ਸਰਕਾਰ ਸਪਸ਼ਟ

ਰਾਜਨੀਤਕ ਇਛਾ ਨੂੰ ਦਰਸਾਉਂਦੀ ਹੋਈ ਇਸ ਬੰਨੇ ਅਜਿਹੇ ਸਥਾਈ ਆਧਾਰਾਂ ਵਾਲੇ ਕਦਮ ਨਹੀਂ ਪੁਟ ਸਕੀ ਕਿ ਪੰਜਾਬੀ ਭਾਸ਼ਾ ਸੱਚੇ ਅਰਥਾਂ ਵਿਚ ਇਸ ਇਕ ਭਾਸ਼ੀ ਪ੍ਰਦੇਸ਼ ਦੀ ਸ਼ਰਬ ਪੱਖੀ ਅਤੇ ਪ੍ਰਭੂਤਾ ਸੰਪੰਨ ਰਾਣੀ ਬਣ ਸਕੇ। ਵਰਤਮਾਨ ਸਰਕਾਰ ਤੋਂ ਇਨ੍ਹਾਂ ਸੰਭਾਵਨਾਵਾਂ ਦੀ ਪੂਰਤੀ ਦੀ ਪੂਰਨ ਆਸ ਕੀਤੀ ਜਾ ਸਕਦੀ ਹੈ ਅਤੇ ਭਾਰਤੀ ਜਨਤਾ ਪਾਰਟੀ ਦੀ ਸਾਂਝ ਤੋਂ ਇਹ ਆਸ ਵਧੇਰੇ ਬੜ੍ਹਦੀ ਸੀ ਕਿ ਲਗਭਗ ਸਾਰੇ ਪੰਜਾਬੀ ਇਸ ਭਾਸ਼ਾ ਨੂੰ ਸਰਕਾਰੀ, ਕਾਰੋਬਾਰੀ ਤੇ ਵਿਵਹਾਰੀ ਰੂਪ ਵਿਚ ਅਪਣਾਉਣਗੇ। ਘਰਾਂ, ਵਿਦਿਅਕ ਸੰਸਥਾਵਾਂ, ਦਫਤਰਾਂ ਅਤੇ ਹਰ ਖੇਤਰ ਵਿਚ ਇਸਦੀ ਵਰਤੋਂ ਨੂੰ ਕੌਮੀ ਮਾਣ ਵਾਲੀ ਗੱਲ ਸਮਝਿਆ ਜਾਵੇਗਾ। ਪੰਜਾਬੀ ਦਾ ਸਾਹਿਤਕ ਵਿਰਸਾ ਤੇ ਸਭਿਆਚਾਰਕ ਮੰਡਲ ਬੜੇ ਵਿਸ਼ਾਲ ਤੇ ਇਤਿਹਾਸਕ ਗੌਰਵ ਦੇ ਧਾਰਨੀ ਹਨ। ਉਤਰ ਭਾਰਤ ਦੀਆਂ ਰਾਸ਼ਟਰੀ ਭਾਸ਼ਾਵਾਂ ਵਿਚੋਂ ਪੰਜਾਬੀ ਆਪਣੇ ਮੂਲ ਸੋਮੇ ਸੰਸਕ੍ਰਿਤ ਦੇ ਬਹੁਤ ਤੇ ਸ਼ਾਇਦ ਸਭ ਤੋਂ ਵਧੇਰੇ ਨੇੜੇ ਹੈ ਅਤੇ ਇਕ ਆਧੁਨਿਕ ਭਾਸ਼ਾ ਦੇ ਰੂਪ ਵਿਚ ਉਭਰਨ ਤੇ ਖੜੀ ਹੋਣ ਲਈ ਇਸ ਵਿਚ ਪੂਰੀ ਸਮਰਥਾ ਅਤੇ ਸਭ ਸੰਭਾਵਨਾਵਾਂ ਮੌਜੂਦ ਹਨ। ਪਰ ਇਹ ਮਸਲਾ ਉਸ ਸਮੇਂ ਉਲਝ ਜਾਂਦਾ ਹੈ ਜਦੋਂ ਰਾਜਸੀ ਨੇਤਾ ਆਪਹੁਦਰੇ ਢੰਗ ਨਾਲ ਅਤੇ ਆਪਣੇ ਸੀਮਿਤ ਰਾਜਸੀ ਮਨੋਰਥਾਂ ਨੂੰ ਮੁਖ ਰਖ ਕੇ ਕੁਝ ਫੈਸਲੇ ਕਰਦੇ ਹਨ। ਅਸਲ ਵਿਚ ਇਹ ਮਸਲਾ ਨੀਤੀਵਾਨਾਂ ਦੇ ਸੁਲਝਾਉਣ ਵਾਲਾ ਨਹੀਂ ਹੈ ਸਗੋਂ ਇਸ ਦਾ ਅਮਲੀ ਤੇ ਵਿਗਿਆਨਕ ਹਲ ਭਾਸ਼ਾ ਵਿਗਿਆਨੀ, ਭਾਸ਼ਾ ਤੇ ਸਿਖਿਆ ਸ਼ਾਸਤ੍ਰੀ ਹੀ ਕਰ ਸਕਦੇ ਹਨ। ਇਸ ਸੰਬੰਧ ਵਿਚ ਲੋਕਾਂ ਵਲੋਂ ਅਤੇ ਸਰਕਾਰੀ ਤੇ ਸਿਖਿਆ ਤੰਤਰ ਵਲੋਂ ਕੁਝ ਵਿਸ਼ੇਸ਼ ਨਿਰਣੇ ਲੈਣ ਦੀ ਲੋੜ ਹੈ। ਜਿਵੇਂ (ੳ) ਘਟੋ ਘਟ ਸਕੂਲ ਪੱਧਰ ਤਕ ਪੰਜਾਬੀ ਨੂੰ ਸਿਖਿਆ ਦਾ ਮਾਧਿਅਮ ਅਤੇ ਲਾਜ਼ਮੀ ਵਿਸ਼ੇ ਵਜੋਂ ਅਪਣਾਉਣਾ (ਅ) ਸਰਕਾਰੇ ਦਰਬਾਰੇ ਸਭ ਦਫਤਰਾਂ ਤੇ ਅਦਾਲਤਾਂ ਵਿਚ ਪੰਜਾਬੀ ਭਾਸ਼ਾ ਦੀਆਂ ਦਸਤਾਵੇਜ਼ਾਂ ਨੂੰ ਪ੍ਰਮਾਣਿਕ ਮੰਨਣਾ (ੲ) ਘਰ ਘਰ ਅਤੇ ਜਨਤਕ ਸਥਾਨਾਂ ਉਤੇ ਲਗਾਉਣ ਵਾਲੇ ਸਾਰੇ ਬੋਰਡਾਂ ਆਦਿ ਦਾ ਸ਼ੁਧ ਪੰਜਾਬੀ ਵਿਚ ਲਿਖਿਆਂ ਜਾਣਾ ਅਤੇ (ਸ) ਲਿਖਤੀ ਤੇ ਬਿਜਲਈ ਸੰਚਾਰ ਮਾਧਿਅਮਾਂ ਵਲੋਂ ਪੰਜਾਬੀ ਦੀ ਸ਼ੁਧ ਤੇ ਟਕਸਾਲੀ ਵਰਤੋਂ ਨੂੰ ਅਮਲ ਵਿਚ ਲਿਆਉਣਾ। ਇਸ ਸਬੰਧ ਵਿਚ ਜਿਥੋਂ ਤਕ ਮੁਢਲੇ ਤੇ ਬੁਨਿਆਦੀ ਕਾਰਜਾਂ ਦਾ ਸਬੰਧ ਹੈ, ਪੰਜਾਬ ਦੀਆਂ ਯੂਨੀਵਰਸਿਟੀਆਂ, ਭਾਸ਼ਾ ਵਿਭਾਗ, ਯੂਨੀਵਰਸਿਟੀ ਟੈਕਸਟ ਬੁਕ ਬੋਰਡ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਸੂਚਨਾ ਤੇ ਪ੍ਰਸਾਰ ਵਿਭਾਗ ਨੇ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ। ਪੰਜਾਬੀ ਵਿਚ ਹਰ ਵਿਗਿਆਨ ਦੇ ਵਿਸ਼ੇ ਨੂੰ ਪ੍ਰਗਟਾਇਆ ਤੇ ਲਿਖਿਆ ਜਾ ਸਕਦਾ ਹੈ, ਜਿਥੋਂ ਤਕ ਉਸ ਵਿਸ਼ੇ ਦੀ ਤਕਨੀਕੀ ਸ਼ਬਦਾਵਲੀ ਦਾ ਸਬੰਧ ਹੈ, ਉਸ ਸਬੰਧ ਵਿਚ ਬਹੁਤ ਸਾਰੇ ਸ਼ਬਦ ਕੋਸ਼ ਭਿੰਨ ਭਿੰਨ ਵਿਸ਼ਿਆਂ ਉਤੇ ਤਿਆਰ ਵੀ ਕੀਤੇ ਜਾ ਚੁਕੇ ਹਨ ਅਤੇ ਹੋਰ ਵਾਧਾ ਵੀ ਕਰਵਾਇਆ ਜਾ ਸਕਦਾ ਹੈ। ਪੰਜਾਬੀ ਨੂੰ ਇਕ ਆਧੁਨਿਕ ਭਾਸ਼ਾ ਦੇ ਰੂਪ ਵਿਚ ਅਸਮਰਥ ਤੇ ਸੰਭਾਵਨਾਵਾਂ-ਹੀਣ ਮੰਨਣਾ ਆਪਣੇ ਮਾਨਸਿਕ ਤੇ ਬੌਧਿਕ ਖੋਖਲੇਪਣ ਨੂੰ ਦਰਸਾਉਣ ਦੇ ਤੁਲ ਹੈ। ਦੂਜੇ ਬੰਨੇ ਇਸ ਸਮਰਥ ਆਧੁਨਿਕ ਵਿਕਾਸਸ਼ੀਲ ਭਾਸ਼ਾ ਨੂੰ ਨਾ ਅਪਣਾਉਣਾ ਇਕ ਪ੍ਰਕਾਰ ਦਾ ਆਪਣੀ ਮਾਂ ਤੋਂ ਬੇਮੁਖ ਹੋਣ ਅਤੇ ਮੁਆਫ਼ੀ ਰਹਿਤ ਅਪਰਾਧ ਦੇ ਤੁਲ ਹੈ ਜਿਸ ਦਾ ਫ਼ਲ ਨਾ ਕੇਵਲ ਵਰਤਮਾਨ ਕਾਲ ਦੇ ਪੰਜਾਬੀ ਵਿਦਿਆਰਥੀਆਂ ਨੇ ਹੀ ਭੁਗਤਿਆ ਹੈ, ਸਗੋਂ ਜਿਸ ਦੇ ਹੋਰ ਵੀ ਭੈੜੇ ਸਿੱਟੇ ਅਗਲੀਆਂ ਪੀੜ੍ਹੀਆਂ ਨੂੰ ਭੁਗਤਣੇ ਪੈਣਗੇ। ਹਰ ਪੰਜਾਬੀ ਨੂੰ ਪੰਜਾਬੀ ਭਾਸ਼ਾ ਨੂੰ ਉਸੇ ਰੂਪ ਵਿਚ ਅਪਣਾਉਣਾ ਚਾਹੀਦਾ ਹੈ, ਜਿਸ ਤਰ੍ਹਾਂ ਬੰਗਾਲੀ ਲੋਕ ਬੰਗਲਾ ਤੇ ਗੁਜਰਾਤੀ ਲੋਕ ਗੁਜਰਾਤੀ ਭਾਸ਼ਾ ਨੂੰ ਅਪਣਾਉਂਦੇ ਹਨ। ਦੱਖਣ ਭਾਰਤ ਦੇ ਲੋਕ ਆਪਣੀਆਂ ਆਪਣੀਆਂ ਮਾਤ ਭਾਸ਼ਾਵਾਂ ਤਾਮਿਲ, ਤੇਲਗੂ, ਕਨੜ ਅਤੇ ਮਲਿਆਲਮ ਨੂੰ ਅਪਨਾ ਰਹੇ ਹਨ। ਮਾਤ ਭਾਸ਼ਾ ਤਾਂ ਸਾਡੇ ਸਭਿਆਚਾਰ ਦਾ ਸ਼ਿੰਗਾਰ ਹੈ ਅਤੇ ਇਹ ਸਦਾ ਸਾਡੀ ਸ਼ਾਨ ਨੂੰ ਵਧੇਰੇ ਨਿਖਾਰਦੀ ਨਿਖੇੜਦੀ ਅਤੇ ਉਚਿਆਉਂਦੀ ਸਾਡੀ ਸ਼ੋਭਾ ਨੂੰ ਵਧਾਉਂਦੀ ਹੈ। ਪੰਜਾਬੀ ਭਾਸ਼ਾ ਸਬੰਧੀ ਇਸ ਦਰਸਾਈ ਗਈ ਖੜੋਤ ਤੇ ਢਿੱਲੀ ਚਾਲ ਨੂੰ ਤਿੱਖਾ ਕਰਨ ਦੀ ਅੱਜ ਬਹੁਤ ਵਧੇਰੇ ਲੋੜ ਹੈ। ਇਸ ਸਬੰਧ ਵਿਚ ਲੋਕਮਤ ਨੂੰ ਤਿਆਰ ਕਰਨਾ ਅਤੇ ਸਰਕਾਰ ਨੂੰ ਬਲਵਾਨ ਇੱਛਾ-ਸ਼ਕਤੀ ਦੁਆਰਾ ਭਾਸ਼ਾ ਸਬੰਧੀ ਨੀਤੀ ਨੂੰ ਕਾਨੂੰਨ ਦੁਆਰਾ ਸਖਤੀ ਨਾਲ ਲਾਗੂ ਕਰਨ ਦੀ ਲੋੜ ਹੈ। ਪੁਰਾਣੇ ਐਕਟਾਂ ਵਿਚ ਸੋਧਾਂ ਕੀਤੀਆਂ ਜਾ ਸਕਦੀਆਂ ਹਨ ਅਤੇ ਨਵੇਂ ਐਕਟ ਵੀ ਬਣਾਏ ਜਾ ਸਕਦੇ ਹਨ। ਪੰਜਾਬ ਦੇ ਅਕਾਦਮਿਕ ਤੇ ਸਭਿਆਚਾਰਕ ਖੇਤਰਾਂ ਦਾ ਵਿਸ਼ੇਸ਼ ਕਰਕੇ ਪ੍ਰਚਾਰ ਮਾਧਿਅਮਾਂ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਪੰਜਾਬੀ ਨੂੰ ਟਕਸਾਲੀ, ਪ੍ਰਮਾਣਿਕ ਤੇ ਸਥਿਰ ਰੂਪ ਦੇਣ ਵਿਚ ਆਪਣਾ ਪੂਰਾ ਯੋਗਦਾਨ ਪਾਉਣ।

## (ੲ) ਪੰਜਾਬ ਸਰਕਾਰ ਦਾ ਸਿਖਿਆ ਪ੍ਰਬੰਧ

ਸੁਤੰਤਰਤਾ ਪ੍ਰਾਪਤੀ ਤੋਂ ਪਿਛੋਂ ਇਨ੍ਹਾਂ ਪੰਜਾਹ ਸਾਲਾਂ ਵਿਚ ਪੰਜਾਬ ਵਿਚ ਸਿਖਿਆ ਦੇ ਖੇਤਰ ਵਿਚ ਬਹੁ-ਪੱਖੀ ਵਾਧਾ ਹੋਇਆ ਹੈ ਅਤੇ ਹਰ ਪੱਧਰ ਉਤੇ ਕਈ ਨਵੀਆਂ ਵਿਦਿਅਕ ਸੰਸਥਾਵਾ ਹੋਂਦ ਵਿਚ ਆਈਆਂ ਹਨ। ਫਿਰ ਵੀ ਸਿਖਿਆ ਸਬੰਧੀ ਸਪਸ਼ਟ ਰਾਸ਼ਟਰੀ ਆਦਰਸ਼ ਤੇ ਰਾਜਨੀਤਕ ਇਛਾ-ਸ਼ਕਤੀ ਦੀ ਅਣਹੋਂਦ ਵਿਚ ਇਸ ਸਭ ਵਿਦਿਅਕ ਪਸਾਰੇ ਨੂੰ ਵੱਡਾ ਆਡੰਬਰ ਤਾਂ ਮੰਨਿਆ ਜਾ ਸਕਦਾ ਹੈ, ਸਾਰਥਕ, ਪ੍ਰਗਤੀਸ਼ੀਲ ਤੇ ਆਧੁਨਿਕ ਲੋੜਾਂ ਨੂੰ ਪੂਰਾ ਕਰਨ ਵਾਲਾ ਸਿਖਿਆਤੰਤਰ ਨਹੀਂ ਕਿਹਾ ਜਾ ਸਕਦਾ। ਇਸ ਦਾ ਸਭ ਤੋਂ ਵੱਡਾ ਦੋਸ਼ ਸਿਖਿਆ ਸਬੰਧੀ ਸਪਸ਼ਟ ਰਾਸ਼ਟਰੀ ਸਿਖਿਆ-ਨੀਤੀ ਦੀ ਅਣਹੋਂਦ ਹੈ। ਕਈ ਪਧਰਾਂ ਉਤੇ ਤਾਂ ਇਹ ਸਾਰਾ ਸਿਖਿਆਤੰਤਰ ਬੇਲੋੜਾ ਅਤੇ ਦਿਸ਼ਾਹੀਣ ਹੁੰਦਾ ਹੋਇਆ ਕਿਸੇ ਵੀ ਸਾਰਥਕ ਭੂਮਿਕਾ ਨੂੰ ਨਹੀਂ ਨਿਭਾ ਰਿਹਾ, ਸਗੋਂ ਵਿਹਲੜਾਂ ਤੇ ਬੇਰੁਜ਼ਗਾਰਾਂ ਦੀ ਗਿਣਤੀ ਵਿਚ ਹੀ ਵਾਧਾ ਕਰ ਰਿਹਾ ਹੈ। ਇਸ ਦਾ ਇਕ ਕਾਰਨ ਤਾਂ ਇਹ ਹੈ ਗਿਣਤੀ ਤੇ ਆਕਾਰ ਦੇ ਪੱਖ ਤੋਂ ਤਾਂ ਇਸ ਦਾ ਬਹੁ-ਪਾਸਾਰ ਹੋਇਆ ਹੈ, ਪਰ ਮਿਆਰ ਤੇ ਗੁਣਾਂ ਦੇ ਪੱਖ ਤੋਂ ਇਸ ਵਿਚ ਨਿਘਾਰ ਹੀ ਆਇਆ ਹੈ ਅਤੇ ਅੱਜ ਦੀ ਦਸ਼ਾ ਵਿਚ ਸਚਾਈ ਤਾਂ ਇਹ ਹੈ ਕਿ ਕੁਝ ਸੀਮਤ ਪ੍ਰਤੀਸ਼ਤ ਤਕ ਹੀ ਅਧਿਆਪਕ ਤੇ ਵਿਦਿਆਰਥੀ ਸਿਖਿਆ ਪ੍ਰਦਾਨ ਤੇ ਗ੍ਰਹਿਣ ਕਰਨ ਦੇ ਸਬੰਧ ਵਿਚ ਪ੍ਰਤਿਬੱਧ ਹਨ। ਇਥੋਂ ਤਕ ਕਿ ਮਾਤਭਾਸ਼ਾ ਤੇ ਹੋਰ ਭਾਸ਼ਾਵਾਂ ਦਾ ਸਾਧਾਰਨ ਅੱਖਰ-ਬੋਧ ਵੀ ਸਨਾਤਕ ਪੱਧਰ ਉਤੇ ਪਹੁੰਚ ਕੇ ਵੀ ਵਿਦਿਆਰਥੀਆਂ ਨੂੰ ਪ੍ਰਾਪਤ ਨਹੀਂ ਹੁੰਦਾ। ਮਾਤ-ਭਾਸ਼ਾ ਪੰਜਾਬੀ ਦੇ ਸਬੰਧ ਵਿਚ ਜਿਥੇ ਸਰਕਾਰੀ ਸਕੂਲਾਂ ਵਿਚ ਪੰਜਾਬੀ, ਸਿਖਿਆ ਦਾ ਮਾਧਿਅਮ ਵੀ ਹੈ ਅਤੇ ਇਕ ਜ਼ਰੂਰੀ ਵਿਸ਼ਾ ਵੀ, ਉਥੇ ਭਾਸ਼ਾ ਦੀ ਸਿਖਿਆ ਤੇ ਸਿਖਲਾਈ ਦੇ ਖੇਤਰ ਵਿਚ ਬਹੁਤ ਊਣਤਾਈਆਂ ਤੇ ਕਮਜ਼ੋਰੀਆਂ ਹਨ। ਭਾਸ਼ਾਵਾਂ ਤੇ ਹੋਰ ਵਿਸ਼ਿਆਂ ਵਿਚ ਵੀ ਵਿਦਿਆਰਥੀਆਂ ਦੀ ਅਰੁਚੀ ਦਿਨੋ ਦਿਨ ਵਧ ਰਹੀ ਹੈ। ਪਿੰਡਾਂ ਦੇ ਸਕੂਲਾਂ ਵਿਚ ਤਾਂ ਵਿਗਿਆਨ ਵਰਗੇ ਜ਼ਰੂਰੀ ਵਿਸ਼ਿਆਂ ਦੇ ਵਿਦਿਆਰਥੀਆਂ ਦੀ ਗਿਣਤੀ ਦਿਨੋ ਦਿਨ ਘੱਟ ਰਹੀ ਹੈ। ਸਿਖਿਆ ਤੇ ਗਿਣਾਤਮਕ ਪੱਖ ਦੇ ਨਾਲ ਸਾਨੂੰ ਸਿਖਿਆ ਦੇ ਗੁਣਾਤਮਕ ਪੱਖ ਵਲ ਵਧੇਰੇ ਧਿਆਨ ਦੇਣ ਦੀ ਲੋੜ ਹੈ। ਇਸ ਵਿਚ ਅਧਿਆਪਕ ਵਰਗ ਨੂੰ ਵਧੇਰੇ ਸੁਚੇਤ, ਪ੍ਰਤੀਬਧ ਤੇ ਸੁਲਗਨਸ਼ੀਲ ਹੋਣਾ ਪਵੇਗਾ। ਅਧਿਆਪਕ-ਸਿਖਿਆ ਸੰਸ਼ਥਾਵਾਂ ਨੂੰ ਵਧੇਰੇ ਪਸਾਰੂ ਭੂਮਿਕਾ ਨੂੰ ਨਿਭਾਉਣਾ ਪਵੇਗਾ ਤੇ ਸਿਖਿਆ ਦੇ ਖੇਤਰ ਵਿਚ ਅਨੁਸ਼ਾਸਨ ਅਤੇ ਗਿਆਨ-ਪ੍ਰਾਪਤੀ ਪ੍ਰਤੀ ਸੁਲਗਨ ਨੂੰ ਉਤਸ਼ਾਹਿਤ ਕਰਨਾ ਬੜਾ ਜ਼ਰੂਰੀ ਹੈ। ਸਪਸ਼ਟ ਰੂਪ ਦੀ ਕ੍ਰਮਬਧ ਸਿਖਿਆ-ਨੀਤੀ ਤੇ ਆਦਰਸ਼ ਹੀ ਇਸ ਬੰਨੇ ਅਗਵਾਈ ਦੇ ਸਕਦੇ ਹਨ। ਇਸ ਸਬੰਧ ਵਿਚ ਸਭ ਤੋਂ ਜ਼ਰੂਰੀ ਤੇ ਬੁਨਿਆਦੀ ਗੱਲ ਇਹ ਹੈ ਕਿ ਸਿਖਿਆ ਦੀ ਨੀਤੀ ਤੇ ਆਦਰਸ਼ਾਂ ਨੂੰ ਘੜਣ ਦੀ ਜ਼ਿੰਮੇਵਾਰੀ ਕੇਵਲ ਵਿਦਿਅਕ ਮਾਹਿਰਾਂ, ਸੁਯੋਗ ਤੇ ਤਜਰਬੇਕਾਰ ਅਧਿਆਪਕਾਂ ਤੇ ਸਿਖਿਆ ਸ਼ਾਸਤ੍ਰੀਆਂ ਉਤੇ ਹੀ ਛਡੀ ਜਾਵੇ ਅਤੇ ਸਰਕਾਰ ਦੇ ਸਿਖਿਆ ਵਿਭਾਗ ਵਿਚ ਸਿਖਿਆ ਸ਼ਾਸਤ੍ਰੀਆਂ ਦਾ ਸਥਾਈ ਰੂਪ ਦਾ ਸਲਾਹਕਾਰ ਬੋਰਡ ਕਾਇਮ ਕੀਤਾ ਜਾ ਸਕੇ ਅਤੇ ਸਭ ਕੁਝ ਮੰਤਰੀਆਂ, ਨੌਕਰਸ਼ਾਹਾਂ ਅਤੇ ਰਾਜਨੀਤਕ ਆਗੂਆਂ ਉਤੇ ਨਾ ਛੱਡਿਆ ਜਾਵੇ। ਉਸ ਸਲਾਹਕਾਰ ਬੋਰਡ ਦੀਆਂ ਸਿਫ਼ਾਰਸ਼ਾਂ ਉਤੇ ਸਰਕਾਰ, ਮੰਤਰੀ ਅਤੇ ਸਬੰਧਤ ਰਾਜ-ਅਧਿਕਾਰੀ ਅਮਲ ਕਰਨ। ਉਨ੍ਹਾਂ ਦਾ ਕੰਮ ਸਲਾਹਕਾਰ ਬੋਰਡ ਦੀ ਬਣਾਈ ਹੋਈ ਨੀਤੀ ਨੂੰ ਸੁਚਾਲੂ ਢੰਗ ਨਾਲ ਅਮਲ ਵਿਚ ਲਿਆਉਣਾ ਹੀ ਹੋਵੇਗਾ ਅਤੇ ਵਿਤੀ ਸਾਧਨਾਂ ਦਾ ਪ੍ਰਬੰਧ ਕਰਨਾ ਹੋਵੇਗਾ। ਇਹ ਘੋੜੇ ਅੱਗੇ ਗੱਡੀ ਜੋੜਨ ਕਾਰਨ ਵਸਤੂ ਸਥਿਤੀ ਦੇ ਕਾਰਨ ਹੀ ਅੱਜ ਦਾ ਸਾਡਾ ਸਿਖਿਆ ਪ੍ਰਬੰਧ ਦਿਨੋ ਦਿਨ ਵਧੇਰੇ ਦੋਸ਼-ਪੂਰਨ ਹੁੰਦਾ ਜਾ ਰਿਹਾ ਹੈ। ਇਸ ਨਾਲ ਜਨਤਾ ਤੇ ਵਿਦਿਆਰਥੀਆਂ ਵਿਚ ਦਿਨੋ ਦਿਨ ਨਿਰਾਸ਼ਤਾ ਅਤੇ ਸਿਖਿਆ ਪ੍ਰਤੀ ਅਰੁਚੀ ਵਧ ਰਹੀ ਹੈ। ਯੂਨੀਵਰਸਿਟੀਆਂ ਅਤੇ ਸਕੂਲਾ, ਕਾਲਜਾਂ ਦਾ ਪ੍ਰੀਖਿਆ ਪ੍ਰਬੰਧ ਵੀ ਇਸ ਦਾ ਉਤਨਾ ਹੀ ਦੋਸ਼ੀ ਹੈ ਜਿੰਨਾ ਕਿ ਰਾਜਸੀ ਇਛਾ ਸ਼ਕਤੀ ਤੋਂ ਵਿਹੂਣਾ ਹਾਕਮ ਤੇ ਅਧਿਕਾਰੀ ਵਰਗ।

ਪੰਜਾਬ ਦੇ ਸਿਖਿਆ ਪ੍ਰਬੰਧ ਵਿਚ ਸੁਧਾਰ ਲਿਆਉਣ ਲਈ ਹੇਠ ਲਿਖੇ ਕਦਮ ਚੁਕਣੇ ਜ਼ਰੂਰੀ ਹਨ—

(ੳ) ਪੰਜਾਬ ਸਿਖਿਆ ਸਲਾਹਕਾਰ ਬੋਰਡ ਦੀ ਸਥਾਪਨਾ, ਜਿਸ ਵਿਚ ਤਕਨੀਕੀ ਮਾਹਰ, ਸਿਖਿਆ ਸ਼ਾਸਤ੍ਰੀ ਅਤੇ ਉਘੇ ਅਨੁਭਵੀ ਅਧਿਆਪਕ ਹੋਣ ਜੋ ਕ੍ਰਮਬਧ ਰੂਪ ਵਿਚ ਸਿਖਿਆ ਦੇ ਢਾਂਚੇ ਦਾ ਪੁਨਰ ਨਿਰਧਾਰਨ ਕਰਨ।

(ਅ) ਵੱਖ ਵੱਖ ਪਧਰਾਂ ਅਤੇ ਖੇਤਰਾਂ ਦੀਆਂ ਸਿਖਿਆ ਸੰਸਥਾਵਾਂ ਵਿਚ ਪੂਰਨ ਤਾਲਮੇਲ ਰਖਣ ਲਈ ਤਾਲਮੇਲ

ਕਮੇਟੀ ਪ੍ਰਾਇਮਰੀ, ਸੈਕੰਡਰੀ, ਹਾਇਰ ਸੈਕੰਡਰੀ, ਕਾਲਜਾਂ ਅਤੇ ਯੂਨੀਵਰਸਿਟੀ ਸਿਖਿਆ ਤਕਨੀਕੀ ਤੇ ਮੈਡੀਕਲ ਇੰਜੀਨੀਅਰਿੰਗ ਸਿਖਿਆ ਲਈ ਭਾਵੇਂ ਵੱਖ ਵੱਖ ਸੁਤੰਤਰ ਸੰਸਥਾਵਾਂ ਹੋਣ, ਪਰ ਸਮੁਚਾ ਕੰਟਰੋਲ ਤਾਲਮੇਲ ਕਮੇਟੀ ਦੇ ਹੱਥ ਵਿਚ ਹੋਣਾ ਚਾਹੀਦਾ ਹੈ। ਸਕੂਲ ਪੱਧਰ ਤੇ ਪ੍ਰਾਇਮਰੀ, ਸੈਕੰਡਰੀ ਤੇ ਹਾਇਰ ਸੈਕੰਡਰੀ ਸਿਖਿਆ ਦੇ ਅੰਤਰ ਵਿਚ ਭਾਵੇਂ ਤਿੰਨ ਪੜਾਵੀ ਡਾਇਰੈਕਟੋਰੇਟ ਕੰਮ ਕਰਨ, ਪਰ ਇਨ੍ਹਾਂ ਵਿਚ ਤਾਲਮੇਲ ਰਖਣਾ ਬੜਾ ਜ਼ਰੂਰੀ ਹੈ।

(ੲ) ਆਧੁਨਿਕ ਲੋੜਾਂ ਅਨੁਸਾਰ ਸਿਖਿਆ ਦੇ ਬਜਟ ਨੂੰ ਵਧਾਉਣਾ ਤੇ ਇਸ ਪ੍ਰਬੰਧ ਨੂੰ ਆਧੁਨਿਕ ਬਣਾਉਣਾ ਵੀ ਅਤਿ ਜ਼ਰੂਰੀ ਹੈ।

(ਸ) ਜਿਥੋਂ ਤਕ ਹੋ ਸਕੇ ਸਿਖਿਆ ਦੇ ਹਰ ਪੱਧਰ ਉਤੇ ਪੰਜਾਬੀ ਭਾਸ਼ਾ ਦਾ ਪ੍ਰਯੋਗ ਮਾਧਿਅਮ ਵਜੋਂ ਅਤੇ ਇਕ ਵਿਸ਼ੇ ਵਜੋਂ ਘਟੋ-ਘਟ ਸਕੂਲ ਪੱਧਰ ਤਕ ਜ਼ਰੂਰੀ ਹੋਵੇ ਅਤੇ ਕਾਲਜ ਪੱਧਰ ਉਤੇ ਚੋਣਵੇਂ ਵਿਸ਼ੇ ਦੇ ਰੂਪ ਵਿਚ ਇਸ ਤਰ੍ਹਾਂ ਹੋਵੇ ਜਿਵੇ ਪਹਿਲਾਂ ਅੰਗਰੇਜ਼ੀ ਭਾਸ਼ਾ ਦਾ ਵਿਸ਼ਾ ਬੀ.ਏ. ਤਕ ਪੜ੍ਹਾਇਆ ਜਾਂਦਾ ਸੀ।

(ਹ) ਪ੍ਰਾਇਮਰੀ ਪੱਧਰ ਤਕ ਸਿਖਿਆ ਦਾ ਮਾਧਿਅਮ ਨਿਰੋਲ ਮਾਤਭਾਸ਼ਾ ਦਾ ਹੋਵੇ। ਤੀਜੀ ਸ਼੍ਰੇਣੀ ਤੋਂ ਹਿੰਦੀ ਜਾਂ ਰਾਸ਼ਟਰ ਭਾਸ਼ਾ ਅਤੇ ਛੇਵੀਂ ਤੋਂ ਅੰਗਰੇਜ਼ੀ ਦੀ ਪੜ੍ਹਾਈ ਆਰੰਭ ਕੀਤੀ ਜਾਵੇ। ਅੰਗਰੇਜ਼ੀ ਨੂੰ ਸਰਕਾਰੀ ਸਕੂਲਾਂ ਵਿਚ ਪਹਿਲੀ ਤੋਂ ਆਰੰਭ ਕਰਨ ਨਾਲ ਵਿਦਿਆਰਥੀ ਦੇ ਮਨਾਂ ਵਿਚ ਸਪਸ਼ਟਤਾ ਤੇ ਨਿਖਾਰ ਆਉਣ ਦੀ ਥਾਂ ਕਈ ਉਲਝਣਾਂ ਪੈਦਾ ਹੁੰਦੀਆਂ ਹਨ ਅਤੇ ਕਿਸੇ ਭਾਸ਼ਾ ਦਾ ਗਿਆਨ ਵੀ ਪੂਰਾ ਪੂਰਾ ਨਹੀਂ ਹੋ ਸਕਦਾ। ਦੂਜੇ ਜੇ ਇਕ ਭਾਸ਼ਾ ਦਾ ਗਿਆਨ ਠੀਕ ਢੰਗ ਨਾਲ ਹੋ ਜਾਂਦਾ ਹੈ ਤਾਂ ਦੂਜੀਆਂ ਭਾਸ਼ਾਵਾਂ ਨੂੰ ਸਿਖਣਾ ਬਹੁਤ ਹੀ ਸੁਖੈਨ ਹੋ ਸਕਦਾ ਹੈ।

(ਕ) ਅੰਗਰੇਜ਼ੀ ਮਾਧਿਅਮ ਵਾਲੇ ਪਬਲਿਕ ਸਕੂਲਾਂ ਦੇ ਮਕੜਜਾਲ ਨੂੰ ਕਾਨੂੰਨ ਦੁਆਰਾ ਤੋੜਨ ਦੀ ਲੋੜ।

ਪਿਛਲੇ ਕੁਝ ਸਮੇਂ ਤੋਂ ਪੰਜਾਬ ਵਿਚ ਅੰਗਰੇਜ਼ੀ ਮਾਧਿਅਮ ਵਾਲੇ ਪਬਲਿਕ ਸਕੂਲਾਂ ਦਾ ਵਡਾ ਮਕੜਜਾਲ ਫੈਲ ਗਿਆ ਹੈ। ਸ਼ਹਿਰਾਂ ਦੇ ਨਾਲ ਨਾਲ ਇਸ ਨੇ ਪਿੰਡਾਂ ਨੂੰ ਵੀ ਆਪਣੇ ਘੇਰੇ ਵਿਚ ਲੈ ਲਿਆ ਹੈ। ਅੰਗਰੇਜ਼ੀ ਦੀ ਪੜ੍ਹਾਈ ਦੇ ਭੁਲੇਖੇ ਤੇ ਭਰਮ ਨੇ ਛੋਟੀ ਮਧ ਸ਼੍ਰੇਣੀ ਤੇ ਸਾਧਾਰਨ ਜਨਤਾ ਨੂੰ ਵੀ ਆਪਣੇ ਮਕੜੀ ਦੇ ਜਾਲੇ ਵਿਚ ਫਸਾ ਲਿਆ ਹੈ। ਵਾਸਤਵ ਵਿਚ ਇਹ ਪਬਲਿਕ ਸਕੂਲ ਇਕ ਭਰਮਾਊ ਪਰਪੰਚ ਤੋਂ ਵਧ ਕੁਝ ਨਹੀਂ ਹਨ। ਇਨ੍ਹਾਂ ਦਾ ਆਧਾਰ ਸਿਖਿਆ ਦਾ ਵਿਊਪਾਰੀਕਰਨ ਹੈ। ਇਨ੍ਹਾਂ ਪਬਲਿਕ ਸਕੂਲਾਂ ਵਿਚ ੯੦ ਫੀਸਦੀ ਅਜਿਹੇ ਸਕੂਲ ਹਨ ਜਿਨ੍ਹਾਂ ਦਾ ਉਦੇਸ਼ ਕੇਵਲ ਮਾਪਿਆਂ ਨੂੰ ਭਰਮ-ਜਾਲ ਵਿਚ ਫ਼ਸਾ ਕੇ ਸਿਖਿਆ ਦੇ ਨਾਂ ਉਤੇ ਲੁਟ ਮਚਾਉਣੀ ਹੈ। ਬਹੁਤ ਘਟ ਅੰਗਰੇਜ਼ੀ ਮਾਧਿਅਮ ਵਾਲੇ ਅਜਿਹੇ ਸਕੂਲ ਹਨ, ਜਿਨ੍ਹਾਂ ਉਤੇ ਸਰਕਾਰ ਜਾਂ ਸਿਖਿਆ ਵਿਭਾਗ ਦਾ ਕੋਈ ਨਿਯੰਤਰਨ ਹੈ। ਇਨ੍ਹਾਂ ਦੇ ਵਿਦਿਆਰਥੀਆਂ ਤੋਂ ਫੀਸਾਂ ਤੇ ਹੋਰ ਖਰਚਿਆਂ ਦੇ ਰੂਪ ਵਿਚ ਵਸੂਲੇ ਗਏ ਫੰਡਾਂ ਦਾ ਕੋਈ ਹਿਸਾਬ ਕਿਤਾਬ ਨਹੀਂ ਹੈ, ਨਾ ਹੀ ਸਟਾਫ ਆਦਿ ਦੇ ਗਰੇਡਾਂ ਅਤੇ ਖਰਚੇ ਦੇ ਕੋਈ ਵੇਰਵੇ ਪ੍ਰਾਪਤ ਹੁੰਦੇ ਹਨ। ਜਿੰਨਾਂ ਚਿਰ ਤਕ ਇਨ੍ਹਾਂ ਸਕੂਲਾਂ ਉਤੇ ਸਰਕਾਰ ਦੀ ਕੋਈ ਕਾਨੂੰਨੀ ਪਕੜ ਨਹੀਂ ਹੋ ਜਾਂਦੀ, ਇਹ ਅਖੌਤੀ ਪਬਲਿਕ ਸਕੂਲ ਜਨਤਾ ਦੀ ਅਤੇ ਵਿਦਿਆਰਥੀਆਂ ਦੀ ਲੁਟ-ਖਸੁਟ ਕਰਦੇ ਹੀ ਰਹਿਣਗੇ। ਸਿਖਿਆ ਦੇ ਇਸ ਵਿਊਪਾਰੀਕਰਨ ਨਾਲ ਸਿਖਿਆ ਦੇ ਖੇਤਰ ਵਿਚ ਮਾਨਸਿਕ ਤੌਰ 'ਤੇ ਦੋ ਸ਼੍ਰੇਣੀਆਂ, ਉਚ ਤੇ ਨਿਮਨ ਦੀ ਸਿਰਜਣਾ ਕੀਤੀ ਜਾ ਰਹੀ ਹੈ, ਜਿਸ ਦਾ ਆਧਾਰ ਮਾਨਸਿਕਤਾ ਦਾ ਉਚਾ ਜਾਂ ਨੀਵਾਂ ਪੱਧਰ ਨਹੀਂ ਹੈ, ਸਗੋਂ ਧਨਵਾਨ ਤੇ ਨਿਰਧਨ ਦਾ ਅੰਤਰ ਹੈ। ਪੰਜਾਬ ਸਰਕਾਰ ਵਲੋਂ ਪੰਜਾਬ ਵਿਚ ਇਨ੍ਹਾਂ ਨਿਤ ਵਧ ਰਹੇ ਪਬਲਿਕ ਸਕੂਲਾਂ ਨੂੰ ਕਾਨੂੰਨ ਦੁਆਰਾ ਨੱਥ ਪਾਉਣ ਦੀ ਵਡੀ ਲੋੜ ਹੈ। ਹਰ ਪਬਲਿਕ ਸਕੂਲ ਦਾ ਹਿਸਾਬ ਕਿਤਾਬ ਸਿਖਿਆ ਵਿਭਾਗ ਦੁਆਰਾ ਆਡਿਟ ਹੋਣਾ ਚਾਹੀਦਾ ਹੈ ਅਤੇ ਇਹ ਨਿਸ਼ਚਿਤ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਪਬਲਿਕ ਸਕੂਲਾਂ ਵਿਚ ਸਟਾਫ ਨੂੰ ਪੂਰੇ ਗਰੇਡ ਦਿਤੇ ਜਾ ਰਹੇ ਹਨ ਅਤੇ ਇਨ੍ਹਾਂ ਵਿਚ ਮਾਤਭਾਸ਼ਾ ਪੰਜਾਬੀ ਦੀ ਪੜ੍ਹਾਈ ਲਾਜ਼ਮੀ ਤੌਰ 'ਤੇ ਕਰਵਾਈ ਜਾਂਦੀ ਹੈ ਕਿ ਨਹੀਂ। ਕੇਂਦਰੀ ਵਿਦਿਆਲਿਆਂ ਨੂੰ ਛਡ ਕੇ ਪੰਜਾਬ ਵਿਚ ਹਰ ਚਲ ਰਹੇ ਪਬਲਿਕ ਸਕੂਲ ਉਤੇ ਇਹ ਕਾਨੂੰਨੀ ਪਾਬੰਦੀ ਹੋਣੀ ਚਾਹੀਦੀ ਹੈ ਕਿ ਉਹ ਇਸ ਇਕ ਭਾਸ਼ੀ ਰਾਜ ਵਿਚ ਮਾਤ-ਭਾਸ਼ਾ ਪੰਜਾਬੀ ਦੇ ਵਿਸ਼ੇ ਨੂੰ ਉਹੋ ਸਥਾਨ ਦੇਣ ਜੋ ਸਰਕਾਰੀ ਸਕੂਲਾਂ ਵਿਚ ਦਿਤਾ ਜਾ ਰਿਹਾ ਹੈ ਅਤੇ ਉਨ੍ਹਾਂ ਦਾ ਪੰਜਾਬ ਸਕੂਲ ਸਿਖਿਆ ਬੋਰਡ ਨਾਲ ਸਬੰਧਤ ਹੋਣਾ ਵੀ ਲਾਜ਼ਮੀ ਕਰ ਜਿਤਾ ਜਾਵੇ।

### (੪) ਸਰਕਾਰੀ ਸਕੂਲਾਂ ਵਿਚ ਵਧੇਰੇ ਧਿਆਨ ਦੇਣ ਦੀ ਲੋੜ :

ਪਬਲਿਕ ਸਕੂਲਾਂ ਦੇ ਟਾਕਰੇ ਉਤੇ ਅੱਜ ਸਰਕਾਰੀ

ਸਕੂਲਾਂ ਨੂੰ ਬਦਨਾਮ ਕੀਤਾ ਜਾ ਰਿਹਾ ਹੈ ਅਤੇ ਇਹ ਸਿਧ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਕਿ ਇਨ੍ਹਾਂ ਸਰਕਾਰੀ ਸਕੂਲਾਂ ਦੇ ਟਾਕਰੇ ਉਤੇ ਪਬਲਿਕ ਸਕੂਲ ਵਧੇਰੇ ਵਧੀਆ ਹਨ। ਪੰਜਾਬ ਸਰਕਾਰ ਆਪਣੇ ਬਜਟ ਦੇ ਅਰਬਾਂ ਰੁਪਏ ਇਨ੍ਹਾਂ ਸਰਕਾਰੀ ਸਕੂਲਾਂ ਉਤੇ ਖ਼ਰਚ ਕਰ ਰਹੀ ਹੈ ਅਤੇ ਪ੍ਰਵਾਣਿਤ ਨਿਜੀ ਸਕੂਲਾਂ ਦੇ ੯੫ ਫੀਸਦੀ ਘਾਟੇ ਦੀ ਪੂਰਤੀ ਵੀ ਕਰਦੀ ਹੈ। ਸੇਵਾ ਨਿਯਮ ਵੀ ਸਰਕਾਰੀ ਤੇ ਨਿਜੀ ਸਿਖਿਆ ਸੰਸਥਾਵਾਂ ਦੇ ਇਕ ਸਮਾਨ ਬਣਾ ਦਿਤੇ ਗਏ ਹਨ। ਇਸ ਲਈ ਜ਼ਰੂਰੀ ਹੈ ਕਿ ਸਿਖਿਆ ਪ੍ਰਬੰਧ ਨੂੰ ਅਜਿਹਾ ਸੁਚਾਰੂ ਤੇ ਸੁਯੋਗ ਬਣਾਇਆ ਜਾਵੇ ਕਿ ਸਰਕਾਰੀ ਤੇ ਨਿਜੀ ਸਕੂਲ ਸਾਰੇ ਮਿਲ ਕੇ ਅਖੌਤੀ ਪਬਲਿਕ ਸਕੂਲਾਂ ਦੇ ਟਾਕਰੇ ਉਤੇ ਆ ਸਕਣ। ਇਸ ਨਾਲ ਸਿਖਿਆ ਦੇ ਖੇਤਰ ਵਿਚ ਵੀ ਸੁਧਾਰ ਹੋਵੇਗਾ ਅਤੇ ਜਨਤਾ ਤੇ ਵਿਦਿਆਰਥੀਆਂ ਵਿਚ ਦੋ ਵਰਗਾਂ ਦੀਆਂ ਵੰਡੀਆਂ ਵੀ ਨਹੀਂ ਪੈਣਗੀਆਂ ਸਗੋਂ ਭਾਰਤ ਦੇ ਸੰਵਿਧਾਨ ਅਨੁਸਾਰ ਹਰ ਵਿਦਿਆਰਥੀ ਨੂੰ ਸਿਖਿਆ ਦੀ ਪ੍ਰਾਪਤੀ ਦਾ ਇਕ ਸਮਾਨ ਅਵਸਰ ਮਿਲ ਸਕੇਗਾ। ਇਨ੍ਹਾਂ ਸਕੂਲਾਂ ਵਿਚ ਵੀ ਅੰਗਰੇਜ਼ੀ ਜਾਂ ਹੋਰ ਭਾਸ਼ਾਵਾਂ ਦੀ ਪੜ੍ਹਾਈ ਦਾ ਉਚਿਤ ਪ੍ਰਬੰਧ ਕੀਤਾ ਜਾ ਸਕਦਾ ਹੈ।

ਪੰਜਾਬੀ ਭਾਸ਼ਾ ਅਤੇ ਸਿਖਿਆ ਸਬੰਧੀ ਪੰਜਾਬ ਸਰਕਾਰ ਨੂੰ ਸਿਖਿਆ ਦੇ ਖੇਤਰ ਵਿਚ ਤੁਰੰਤ ਸੁਧਾਰ ਕਰਨ ਦੀ ਲੋੜ ਹੈ ਅਤੇ ਇਸ ਸਬੰਧੀ ਸਰਕਾਰ ਦੀ ਰਾਜਸੀ ਇਛਾ ਸ਼ਕਤੀ ਅਤੇ ਜਨਤਾ ਦੇ ਲੋਕਮਤ ਨੂੰ ਇਕ ਸਮਾਨ ਪੂਰੇ ਤਾਨ ਨਾਲ ਜੁਟ ਜਾਣਾ ਚਾਹੀਦਾ ਹੈ, ਪਰ ਇਹ ਮਸਲਾ ਤਦੋਂ ਹੀ ਸੁਲਝ ਸਕੇਗਾ ਜਦੋਂ ਨੀਤੀਵਾਨਾਂ ਦੀ ਥਾਂ ਸਿਖਿਆ ਦੇ ਮਾਹਰ ਤੇ ਸਿਖਿਆ-ਸ਼ਾਸਤ੍ਰੀ ਹੀ ਸਿਖਿਆ ਦੀ ਨੀਤੀ ਵਿਗਿਆਨਕ ਲੀਹਾਂ ਉਤੇ ਨਿਰਧਾਰਿਤ ਕਰ ਸਕਣਗੇ। ਇਹ ਨੀਤੀ ਸਾਡੀਆਂ ਪਦਾਰਥਕ ਲੋੜਾਂ ਜਨਤਾ, ਵਿਦਿਆਰਥੀਆਂ ਅਤੇ ਰਾਸ਼ਟਰੀ ਹਿਤਾਂ ਨੂੰ ਮੁਖ ਰਖ ਕੇ ਬਣਾਈ ਜਾਵੇਗੀ ਨਹੀਂ ਤਾਂ ਪਿਛਲੇ ੫੦ ਸਾਲਾਂ ਵਿਚ ਇਸ ਖੇਤਰ ਵਿਚ ਜੋ ਚੋਲ ਘਚੋਲ ਹੋਇਆ ਹੈ ਅਤੇ ਜਿਸ ਤਰ੍ਹਾਂ ਦੇ ਗਲਤ ਤਜਰਬੇ ਵਿਦਿਆਰਥੀਆਂ ਉਤੇ ਕੀਤੇ ਗਏ ਹਨ, ਉਹ ਅਗੇ ਤੋਂ ਵੀ ਹੁੰਦੇ ਰਹਿਣਗੇ ਅਤੇ ਇਸ ਦੇ ਬੁਰੇ ਤੇ ਹਾਨੀਕਾਰਕ ਸਿੱਟੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਭੁਗਤਣੇ ਪੈਣਗੇ।

)—(

# ਜੂਆ ਖੇਡਿਆ

—ਵਰਿਆਮ ਸਿੰਘ ਸੰਧੂ

ਸ਼ਾਮ ਦੇ ਪੰਜ ਵਜੇ ਸਨ ।

ਹੇਠਲੀ ਮੰਜ਼ਿਲ ਤੋਂ ਪਹਿਲਾਂ ਬੈੱਲ ਦੀ ਆਵਾਜ਼ ਸੁਣੀ ਤੇ ਫਿਰ ਬਲਕਾਰ ਦੀ ਆਵਾਜ਼ । ਉਹ ਹੇਠੋਂ ਹੀ ਸੁਨੇਹਾ ਦੇਣ ਵਾਲੇ ਬੋਲ ਯੰਤਰ ਵਿਚ ਆਖ ਰਿਹਾ ਸੀ, "ਸਰਦਾਰ ਜੀ! ਛੇਤੀ ਥੱਲੇ ਆ ਜਾਓ। ਅੱਗੇ ਹੀ ਲੇਟ ਹਾਂ।"

ਅਸੀਂ ਪਹਿਲਾਂ ਹੀ ਤਿਆਰ ਸਾਂ ।

ਬਲਕਾਰ, ਮੁਖਤਾਰ, ਬਲਕਾਰ ਦਾ ਸਾਂਢੂ ਤੇ ਉਹਨਾਂ ਤਿੰਨਾਂ ਦੀਆਂ ਪਤਨੀਆਂ ਦੇ ਕਾਫਲੇ 'ਚ ਸ਼ਾਮਲ ਹੋ ਕੇ ਮੈਂ ਅਤੇ ਗੁਰਚਰਨ ਐਟਲਾਂਟਾ ਸਿਟੀ ਦੀ ਯਾਤਰਾ 'ਤੇ ਨਿਕਲ ਤੁਰੇ । ਐਟਲਾਂਟਿਕ ਸਾਗਰ ਕਿਨਾਰੇ ਵੱਸਿਆ ਇਹ ਸ਼ਹਿਰ 'ਰੌਸ਼ਨੀਆਂ ਦਾ ਸ਼ਹਿਰ' ਕਰਕੇ ਜਾਣਿਆਂ ਜਾਂਦਾ ਹੈ। ਨਿਊਯਾਰਕ ਤੋਂ ਢਾਈ ਤਿੰਨ ਘੰਟੇ ਦੀ ਡਰਾਈਵ, ਡੇਢ ਸੌ ਮੀਲ ਦੇ ਲਗਪਗ । ਸਾਫ਼ ਖੁੱਲ੍ਹੀਆਂ ਤੇ ਪੱਧਰੀਆਂ ਸੜਕਾਂ ਉੱਤੇ ਕਾਰਾਂ ਬਿਨਾਂ ਕੋਈ ਹੁਜਕਾ ਮਾਰੇ ਹਵਾਈ ਜਹਾਜ਼ ਵਾਂਗ ਹੀ ਉੱਡਦੀਆਂ ਜਾਂਦੀਆਂ ਜਾਪਦੀਆਂ ਹਨ । ਉਹਨਾਂ ਸੜਕਾਂ ਨੂੰ ਵੇਖਕੇ ਸਾਨੂੰ ਆਪਣੀਆਂ ਟੋਇਆਂ ਟਿੱਬਿਆਂ ਵਾਲੀਆਂ ਸੜਕਾਂ ਯਾਦ ਆਉਣੀਆਂ ਕੁਦਰਤੀ ਹਨ ਜਿਨ੍ਹਾਂ ਉਤੋਂ ਬੱਸਾਂ ਕਾਰਾਂ ਲੰਘਦੀਆਂ ਹਨ ਤਾਂ ਸਵਾਰੀਆਂ ਨਜ਼ਾਮਦੀਨ ਦੇ ਕਹਿਣ ਅਨੁਸਾਰ, "ਇੰਜ ਬੁੜ੍ਹਕਦੀਆਂ ਹਨ ਜਿਵੇਂ ਡੱਬੇ 'ਚ ਪਏ ਜਾਮਨੂੰਆਂ ਨੂੰ ਲੂਣ ਲਾਉਣ ਲਈ ਡੱਬਾ ਹਿਲਾਇਆ ਜਾਂਦਾ ਹੈ।"

ਨਿਊਯਾਰਕ ਤੋਂ ਬਾਹਰ ਨਿਕਲਦਿਆਂ ਹੀ ਕੁਦਰਤ ਦੇ ਰੰਗਾਂ ਦਾ ਆਨੰਦ ਮਾਨਣ ਲਈ ਤਿਆਰ ਅੱਖਾਂ ਨੂੰ ਪਹਿਲਾਂ ਪਾਣੀ ਵਿਚ ਖੜੋਤਾ Statue of Liberty ਦਿਸਿਆ। ਅਮਰੀਕਾ ਦੀ ਆਜ਼ਾਦੀ ਦੀ ਦੇਵੀ ਦਾ ਬੁੱਤ ਉੱਚੀ ਬਾਂਹ ਕਰਕੇ ਬਲਦੀ ਹੋਈ ਸ਼ਮ੍ਹਾਂ ਨੂੰ ਹੱਥ 'ਚ ਲੈ ਕੇ ਖੜੋਤਾ ਸੀ। ਇਸ ਬੁੱਤ ਨੂੰ ਵੇਖਣ ਲਈ ਲੋਕ ਉਚੇਚੇ ਜਾਂਦੇ ਨੇ । ਇਸ ਦਰਸ਼ਨੀ ਥਾਂ ਨੂੰ ਵਿਖਾਉਣ ਲਈ ਲੰਮੀ ਚੌੜੀ ਭੂਮਿਕਾ ਬੰਨ੍ਹਣ ਤੋਂ ਪਿੱਛੋਂ, ਕਾਰਾਂ ਵਿਚ ਪੈਂਡਾ ਕੱਢਦੇ, ਸਮੁੰਦਰ ਵਿਚੋਂ ਫੈਰੀ 'ਚ ਸਵਾਰ ਹੋ ਕੇ ਜਦੋਂ ਪਹਿਲੀ ਵਾਰ ਪਹਿਲਵਾਨ ਕਰਤਾਰ ਸਿੰਘ ਨੂੰ ਉਸਦੇ ਸਨੇਹੀ ਇਸ ਛੋਟੇ ਜਿਹੇ ਟਾਪੂ 'ਤੇ ਲੈ ਕੇ ਆਏ ਤਾਂ ਉਹ ਪੁੱਛਣ ਲੱਗਾ, "ਕੀ ਵੇਖਣ ਆਏ ਹਾਂ ਆਪਾਂ!"

ਜਦੋਂ ਉਹਨੂੰ ਬੁੱਤ ਵੱਲ ਇਸ਼ਾਰਾ ਕਰਕੇ ਦੱਸਿਆ ਤਾਂ ਉਹ ਕਹਿੰਦਾ, "ਐਨੀ ਖੇਚਲ ਕਰਕੇ ਮੈਨੂੰ ਆਹ ਵਿਖਾਉਣ ਲਈ ਲਿਆਏ ਹੋ? ਇਹ ਤਾਂ ਭਾਵੇਂ ਦੂਰੋਂ ਹੀ ਵਿਖਾ ਛੱਡਦਿਓ।"

ਭਾਵੇਂ ਇਹ ਭਲਵਾਨ ਦਾ ਜਟਕਾ ਜਿਹਾ ਪ੍ਰਤੀਕਰਮ ਸੀ ਪਰ ਇਸਨੂੰ ਸੁਣਕੇ ਮੇਰਾ ਵੀ ਉਸ ਥਾਂ ਨੂੰ ਨੇੜੇ ਤੋਂ ਜਾ ਕੇ ਵੇਖਣ ਦਾ ਉਤਸ਼ਾਹ ਨਾ ਜਾਗਿਆ ।

ਰਸਤੇ ਵਿਚ ਰੁਕਣ, ਖਾਣ-ਪੀਣ ਤੇ ਆਰਾਮ ਕਰਨ ਲਈ 'ਮੋਟਲ' ਹੁੰਦੇ ਹਨ । ਅਸੀਂ ਵੀ ਰਾਹ ਵਿਚ ਇਕ ਥਾਂ ਰੁਕੇ। ਕੌਫੀ ਲਈ ਅਤੇ 'ਵਾਸ਼ ਰੂਮ' ਗਏ । ਗੁਰਚਰਨ ਨੇ ਆਪਣੇ ਕਰੈਡਿਟ ਕਾਰਡ ਨੂੰ ਮਸ਼ੀਨ ਵਿਚ ਪਾਕੇ ਬਟਨ ਦੱਬੇ ਤਾਂ ਖੜ ਖੜ ਕਰਦੇ ਨੋਟ ਬਾਹਰ ਨਿਕਲ ਆਏ। ਨੋਟ ਗਿਣਦਿਆਂ ਹੱਸਦਾ ਹੋਇਆ ਆਖਣ ਲੱਗਾ, "ਆਪਣੇ ਹੋਵੇ ਤਾਂ ਮਸ਼ੀਨ ਹੀ ਪੁੱਟ ਕੇ ਲੈ ਜਾਣ...ਮੁਰਗੀ ਮਾਰ ਕੇ ਸੋਨੇ ਦੇ ਆਂਡੇ ਕੱਢਣ ਵਾਂਗ...।"

ਨੌਂ ਕੁ ਵਜੇ ਅਸੀਂ ਐਟਲਾਂਟਾ ਸ਼ਹਿਰ ਪਹੁੰਚ ਗਏ । ਏਥੇ ਵੱਡੇ ਪੱਧਰ 'ਤੇ ਜੂਆ ਖੇਡਣ ਲਈ ਬਣੇ ਜੂਆ-ਘਰ ਹਨ । ਇਹਨਾਂ ਨੂੰ 'ਕੈਸੀਨੋ' ਕਿਹਾ ਜਾਂਦਾ ਹੈ । ਗੱਡੀ ਪਾਰਕ ਕਰਕੇ ਅਸੀਂ ਇਕ ਕੈਸੀਨੋ ਵਿਚ ਜਾ ਵੜੇ । ਸੈਂਕੜੇ ਮਸ਼ੀਨਾਂ ਸਨ, ਟਾਈਪ ਰਾਈਟਰ ਵਾਂਗ ਪਈਆਂ ਤੇ ਸਾਹਮਣੇ ਬੈਠੇ ਸਨ ਵੱਖ ਵੱਖ ਰੰਗ, ਲਿੰਗ ਤੇ ਉਮਰ ਦੇ ਲੋਕ । ਆਪਣੀ ਕਿਸਮਤ ਅਜ਼ਮਾ ਰਹੇ ਸਨ ! ਨਾਲ ਨਾਲ ਬੀਅਰ ਦੇ ਮੱਗਾਂ ਵਿਚੋਂ ਚੁਸਕੀਆਂ ਭਰ ਰਹੇ ਸਨ। ਇਹਨਾਂ ਮਸ਼ੀਨਾਂ ਵਿਚ ਪੰਝੀ ਤੇ ਪੰਜਾਹ ਸੈਂਟ ਜਾਂ ਇਕ ਡਾਲਰ ਦੇ ਸਿੱਕੇ ਪਾਏ ਜਾਂਦੇ ਸਨ। ਸਿੱਕਾ ਪਾਉਣ ਪਿਛੋਂ ਹੈਂਡਲ ਨੱਪਣਾ ਪੈਂਦਾ ਹੈ। ਸਾਹਮਣੇ ਮਸ਼ੀਨ ਦੀ ਸਕਰੀਨ ਉੱਪਰ ਜੇ ਕੁਝ ਅੰਕ ਜਾਂ ਨਿਸ਼ਾਨ ਇਕ ਵਿਸ਼ੇਸ਼ ਤਰਤੀਬ ਵਿਚ ਆ ਜਾਣ ਤਾਂ ਉਹਨਾਂ ਨਿਸ਼ਾਨਾਂ ਦੀ ਵਿਸ਼ੇਸ਼ ਤਰਤੀਬ ਅਨੁਸਾਰ ਹੀ ੧, ੫, ੧੦, ੪੦, ੫੦ ਤੋਂ ਲੈ ਕੇ ੨੦੦੦ ਤੱਕ ਦੇ ਸਿੱਕੇ ਹੇਠਾਂ ਬਣੇ ਖਾਨੇ ਵਿਚ 'ਟਨ ਟਨ' ਟੁਣਕਦੇ ਡਿਗ ਸਕਦੇ ਹਨ । ਜੇ ਅੰਕਾਂ ਜਾਂ ਨੰਬਰਾਂ ਦੀ ਵਿਸ਼ੇਸ਼ ਤਰਤੀਬ ਨਹੀਂ ਬਣਦੀ ਤਾਂ ਪਾਇਆ ਗਿਆ ਸਿੱਕਾ ਮਸ਼ੀਨ ਹਜ਼ਮ ਕਰ ਲੈਂਦੀ ਹੈ । ਨੋਟ ਦੇ ਕੇ

ਸਿੱਕੇ ਵਟਾਉਣ ਦਾ ਉਥੇ ਉਚੇਚਾ ਪ੍ਰਬੰਧ ਹੁੰਦਾ ਹੈ। ਕੁਝ ਮਹੀਨੇ ਪਹਿਲਾਂ ਜਦੋਂ ਨਰਬੀਰ ਆਪਣੀ ਪਤਨੀ ਗੁਰਸ਼ਰਨ ਸਮੇਤ ਏਥੇ ਆਇਆ ਸੀ ਤਾਂ ਗੁਰਸ਼ਰਨ ਦੇ ਸਿੱਕਾ ਪਾਉਂਦਿਆਂ ਹੀ ਮਸ਼ੀਨ ਦੀਆਂ ਸਾਰੀਆਂ ਰੋਸ਼ਨੀਆਂ ਜਗ ਪਈਆ ਤੇ ਇਹ 'ਟੂੰ ਟੂੰ' ਦੀਆਂ ਆਵਾਜ਼ਾਂ ਦੇਣ ਲੱਗੀ। ਪਤਾ ਕੀਤਾ...ਗੁਰਸ਼ਰਨ ਦੇ ਦੋ ਹਜ਼ਾਰ ਡਾਲਰ ਦੇ ਨੰਬਰ ਇਕ ਤਰਤੀਬ ਵਿਚ ਆ ਗਏ ਸਨ। ਉਸਨੇ ਇਕ ਡਾਲਰ ਦਾ ਦੋ ਹਜ਼ਾਰ ਵੱਟ ਲਿਆ।

ਗੁਰਚਰਨ ਨੇ ੨੦ ਡਾਲਰ ਦੇ ਕੇ ੨੫ ਸੈਂਟ ਦੇ ਸਿੱਕੇ ਲੈ ਕੇ ਇਕ ਪਲਾਸਟਿਕ ਦੇ ਗਲਾਸ ਵਿਚ ਪਾ ਲਏ। ਫਿਰ ਉਸਨੇ ਇਕ ਮੁੱਠ ਭਰਕੇ ਇਕ ਹੋਰ ਗਲਾਸ ਵਿਚ ਪਾਈ ਤੇ ਉਹ ਗਲਾਸ ਮੈਨੂੰ ਫੜਾ ਕੇ ਕਹਿੰਦਾ, "ਆਓ ਭਾ ਜੀ! ਕਰੀਏ ਸ਼ੁਗਲ ਮੇਲਾ'।

ਇਕ ਵਾਰ ਪਹਿਲਾਂ ਵੀ ਮੈਂ ਜ਼ਿੰਦਗੀ ਵਿਚ 'ਜੂਆ' ਖੇਡਿਆ ਸੀ। ਦਸਵੀਂ ਦੇ ਇਮਤਿਹਾਨਾਂ ਤੋਂ ਵਿਹਲਾ ਹੋ ਕੇ ਤਰਨਤਾਰਨ ਦੀ ਮੱਸਿਆ ਗਿਆਂ। ਉਥੇ ਨੂਰਦੀ ਚੌਕ ਦੇ ਨੇੜੇ ਇਕ ਬੰਦਾ ਇਕ ਮਸ਼ੀਨ ਜਿਹੀ ਲਈ ਬੈਠਾ ਸੀ ਜਿਸ ਉਤੇ ਕੁਝ ਨੰਬਰ ਸਨ ਤੇ ਉਹ ਉਹਨੂੰ ਘੁਮਿਆਰ ਦੇ ਚੱਕ ਵਾਂਗ ਘੁਮਾਉਂਦਾ ਸੀ ਤੇ ਨਿਸਚਿਤ ਨੰਬਰ 'ਤੇ ਰੁਕਣ 'ਤੇ ਉਨੇ ਪੈਸੇ ਅਗਲੇ ਨੂੰ ਦਿੰਦਾ ਸੀ.. ਮੈਂ ਵੀ ਕਿਸਮਤ ਅਜ਼ਮਾਉਣੀ ਚਾਹੀ.. ਇਕ ਦੋ ਵਾਰ ਮੈਨੂੰ ਕੁਝ ਸਿੱਕੇ ਮਿਲੇ ਵੀ ਪਰ ਅੰਤਮ ਰੂਪ ਵਿਚ ਮੈਂ ਆਪਣੀ ਜੇਬ ਵਿਚਲੇ ਸਾਰੇ ਦਸ ਬਾਰਾਂ ਰੁਪੈ ਇੰਜ ਹੀ 'ਲੁਟਾ' ਕੇ ਹੌਲਾ ਹੋ ਕੇ ਸੜਕੇ ਸੜਕ ਪੈਦਲ ਹੀ ਪਿੰਡ ਨੂੰ ਤੁਰ ਪਿਆ ਕਿਉਂਕਿ ਜੇਬ ਵਿਚ ਕਿਰਾਏ ਜੋਗੇ ਅੱਠ ਆਨੇ ਵੀ ਨਹੀਂ ਸਨ ਬਚੇ।

ਭਾਵੇਂ ਇਥੇ ਵੀ ਮੈਨੂੰ ਜਿੱਤ ਦੀ ਕੋਈ ਆਸ ਨਹੀਂ ਸੀ, ਪਰ ਸਾਰਿਆਂ ਨਾਲ ਮੈਨੂੰ ਵੀ ਕਿਸਮਤ ਅਜ਼ਮਾਕੇ ਵੇਖ ਲੈਣੀ ਚਾਹੀਦੀ ਸੀ।

ਮੈਂ ਤੇ ਗੁਰਚਰਨ ਲਾਗੋ-ਲਾਗ ਬੈਠ ਗਏ। ਇਕ ਇਕ ਕਰਕੇ ਮੈਂ ਦਸ ਪੰਦਰਾਂ ਸਿੱਕੇ ਮਸ਼ੀਨ ਵਿਚ ਪਾਏ, ਪਰ ਮਸ਼ੀਨ ਨੇ ਇਕ-ਤਿਹਾਈ ਹੀ ਵਾਪਸ ਕੀਤੇ ਬਾਕੀ ਹਜ਼ਮ ਕਰ ਗਈ। ਗੁਰਚਰਨ ਨਾਲ ਵੀ ਇੰਝ ਹੀ ਹੋਇਆ।

"ਉਠੋ ਭਾ ਜੀ, ਕਿਸੇ ਹੋਰ ਮਸ਼ੀਨ 'ਤੇ ਟਰਾਈ ਕਰੀਏ......ਇਹ ਥਾਂ ਨਹਿਸ਼ ਹੈ!"

ਅਸੀਂ ਦੋ ਹੋਰ ਖਾਲੀ ਮਸ਼ੀਨਾਂ 'ਤੇ ਜਾ ਬੈਠੇ। ਲੋਕ ਥਾਂ ਬਦਲਦੇ ਰਹਿੰਦੇ ਹਨ...ਪਤਾਂ ਨਹੀਂ ਕਿਹੜੀ ਥਾਂ ਉਹਨਾਂ ਲਈ 'ਕਿਸਮਤ' ਵਾਲੀ ਹੋਣੀ ਹੈ। ਗੁਰਚਰਨ ਪੰਜ ਕੁ ਮਿੰਟ ਬਾਦ ਇਥੋਂ ਵੀ ਉਠ ਬੈਠਾ। ਮੈਂ ਬੈਠਾ ਰਿਹਾ, ਕਿਉਂਕਿ 'ਟੰਨ-ਟੰਨ' ਕਰਦੇ ਪੰਝੀ ਸੈਂਟ ਦੇ ਇਕ ਵਾਰ 'ਦਸ' ਤੇ ਇਕ ਵਾਰ ਇਕੱਠੇ 'ਚਾਲੀ' ਸਿੱਕੇ ਡਿਗ ਪਏ ਸਨ। ਫਿਰ ਕਦੀ ਇਕ, ਕਦੀ ਪੰਜ, ਕਦੀ ਦਸ ਸਿੱਕੇ ਡਿਗਦੇ ਰਹੇ। ਮਸ਼ੀਨ ਨਾਲ ਦੀ ਨਾਲ ਕਈ ਸਿੱਕੇ ਖਾਈ ਵੀ ਜਾ ਰਹੀ ਸੀ, ਪਰ ਲੋੜ ਜੋਗੇ ਸਿੱਕੇ ਮਸ਼ੀਨ ਵਿਚ ਦੋਬਾਰਾ ਪਾਉਣ ਲਈ ਨਿਕਲਦੇ ਵੀ ਆਉਂਦੇ ਸਨ। ਇਸ ਲਈ ਮੇਰਾ ਵਾਹਵਾ ਜੀ ਲੱਗਾ ਹੋਇਆ ਸੀ।

"ਉਠੋ ਭਾ ਜੀ ਹੁਣ!' ਬਲਕਾਰ ਹੁਰੀਂ ਸਾਰੇ ਮੇਰੀ ਪਿੱਠ ਪਿੱਛੇ ਆ ਖੜ੍ਹੇ ਸਨ। ਸਮਾਂ ਕਾਫੀ ਹੋ ਗਿਆ ਸੀ।

ਗਲਾਸ ਵਿਚੋਂ ਸਿੱਕੇ ਮੁਕਣ ਲਗਦੇ ਤਾਂ ਮੈਂ ਹੇਠਾਂ ਖਾਨੇ ਵਿਚ ਡਿਗੇ ਆਪਣੇ ਸਿੱਕਿਆਂ ਵਿਚੋਂ ਮੁੱਠ ਭਰਕੇ ਫਿਰ ਗਲਾਸ ਵਿਚ ਪਾ ਲੈਂਦਾ।

"ਖਲੋ ਜਾਓ! ਜਿੰਨੇ ਕੁ ਸਿੱਕੇ ਗਲਾਸ ਵਿਚ ਬਚਦੇ ਨੇ, ਉਹ ਵਰਤ ਲਈਏ।"

ਬਲਕਾਰ ਨੇ ਹੇਠਾਂ ਖਾਨੇ ਵਿਚ ਝਾਤੀ ਮਾਰੀ। ਵਾਹਵਾ ਸਿੱਕੇ ਪਏ ਸਨ, ਪਰ ਗਲਾਸ ਵਿਚ ਪਏ ਸਿੱਕਿਆਂ ਵਿਚੋਂ ਬਹੁਤੇ 'ਖਾਧੇ' ਹੀ ਗਏ।

"ਹਾਅ ਬਚਾ ਲੋ...ਜਿਹੜੇ ਖਾਨੇ 'ਚ ਪਏ ਨੇ ਇਹ ਲਾਲਚ ਬੁਰਾ.. ਇਹ ਸਾਰੀ ਜੇਬ੍ਹ ਖ਼ਾਲੀ ਕਰਵਾ ਕੇ ਛਡਦਾ ਹੈ...ਅਸੀਂ ਤਾਂ ਸਾਰੇ ਜਣੇ ਹਾਂ ਹਾਰ ਕੇ ਬੈਠੇ ਹਾਂ...ਤੁਸੀਂ ਤਾਂ ਜਿੱਤੇ ਰਹਿ ਜਾਵੋ।"

ਮੈਂ ਉਹਨਾਂ ਦੇ ਆਖੇ ਉਠ ਬੈਠਾ ਤੇ ਖਾਨੇ ਵਿਚੋਂ ਸਿੱਕੇ ਹੂੰਝ ਕੇ ਗਲਾਸ ਵਿਚ ਪਾਏ। ਮੈਂ ਸੱਤੀ ਡਾਲਰ ਜਿੱਤ ਚੁਕਾ ਸਾਂ। ਇਹ ਸਿੱਕੇ ਮੈਂ ਗੁਰਚਰਨ ਨੂੰ ਦੇਣੇ ਚਾਹੇ, ਪਰ ਉਸ ਨੇ 'ਤੁਸੀਂ ਜਿੱਤੇ ਨੇ...ਇਹ ਤੁਹਾਡੇ ਨੇ' ਕਹਿਕੇ ਮੈਨੂੰ ਮੋੜ ਦਿੱਤੇ।

ਮੈਂ ਉਠ ਕੇ ਚਾਰ ਚੁਫੇਰੇ ਵੇਖਿਆ...ਮੇਰੇ ਵਾਂਗ ਹੀ ਸਭ ਪਾਸਿਆਂ ਤੋਂ ਨਿਸਚਿੰਤ ਲੋਕ ਆਪੋ ਆਪਣੀ ਮਸ਼ੀਨ ਨੂੰ ਚੰਬੜੇ ਹੋਏ ਸਨ। ਕਦੀ ਕਦੀ 'ਟੰਨ ਟੰਨ' ਕਰਕੇ ਡਿਗਦੇ ਸਿੱਕਿਆਂ ਦੀ ਖ਼ਨਕ ਉਹਨਾਂ ਨੂੰ ਸੰਗਲੀ ਪਾਕੇ ਧੂਹੀ ਲੈ ਜਾ ਰਹੀ ਸੀ। ਏਥੇ ਸ਼ਰਾਬ ਤੇ ਬੀਅਰ ਮੁਫਤ ਪੀਣ ਨੂੰ ਮਿਲਦੀ ਸੀ। ਪੀ ਕੇ 'ਟੂੰਨ' ਹੋ ਕੇ ਲੋਕ ਖੇਡੀ ਜਾਂਦੇ ਹਨ। ਹਾਰਦੇ

ਹਨ ਤਾਂ ਬੈਂਕਾਂ ਦੀਆਂ ਉਥੇ ਹੀ ਲਗੀਆਂ ਮਸ਼ੀਨਾਂ 'ਚੋਂ ਪੈਸੇ ਕਢਵਾ ਲੈਂਦੇ ਹਨ ਤੇ ਫਿਰ ਆਕੇ ਬੈਠ ਜਾਂਦੇ ਹਨ। ਜਿੱਤਦੇ ਹਨ...ਹਾਰਦੇ ਹਨ...ਤੇ ਅੰਤ ਵਿਚ ਹਾਰਦੇ ਹੀ ਹਨ! ਇਕ ਵਾਰ ਜਿੱਤ ਕੇ ਜਿਹੜਾ ਉਠ ਕੇ ਤੁਰ ਪਵੇ.. ਮਨ ਉਤੇ ਕਾਬੂ ਪਾ ਕੇ...ਓਹੋ ਹੀ ਇਥੋਂ 'ਬਚ ਕੇ' ਬਾਹਰ ਆ ਸਕਦਾ ਹੈ। ਪਰ ਲਾਲਚ ਤੁਰਨ ਕਿਥੇ ਦਿੰਦਾ ਹੈ! ਮੈਨੂੰ ਵੀ ਜੇ ਗੁਰਚਰਨ ਤੇ ਬਲਕਾਰ ਨਾ ਉਠਾਉਂਦੇ ਤਾਂ ਕਿਹੜਾ ਉਠਣ ਲੱਗਾ ਸਾਂ!

ਬਾਹਰ ਨਿਕਲੇ ਤਾਂ ਮੱਠਾ ਮੱਠਾ ਮੀਂਹ ਪੈ ਰਿਹਾ ਸੀ। ਸਮੁੰਦਰ ਕੰਢੇ ਦੂਰ ਤਕ ਜਾਂਦੀ ਸੜਕ ਉਪਰ ਲੋਕ ਛਤਰੀ ਤਣੀਆਂ ਰੇੜ੍ਹੀਆਂ ਜਿਹੀਆਂ ਨੂੰ ਕਿਰਾਏ 'ਤੇ ਲੈ ਕੇ ਸੈਰ ਕਰ ਰਹੇ ਸਨ ਇਹਨਾਂ ਰੇੜ੍ਹੀਆਂ ਨੂੰ 'ਰੇੜ੍ਹੀ ਵਾਲਾ' ਪਿੱਛੋਂ ਧੱਕਦਾ ਹੈ।

ਥੋੜ੍ਹੀ ਦੇਰ ਬਾਦ ਮੀਂਹ ਥੰਮ੍ਹ ਗਿਆ ਤਾਂ ਅਸੀਂ ਪੈਦਲ ਹੀ ਸਮੁੰਦਰ ਕਿਨਾਰੇ ਠੰਢੀ ਹਵਾ ਦਾ ਅਨੰਦ ਲੈਂਦਿਆਂ ਤੁਰਨਾ ਸ਼ੁਰੂ ਕਰ ਦਿਤਾ। ਅਸੀਂ ਸਮੁੰਦਰ ਦੇ ਕੰਢੇ ਕੰਢੇ ਉਥੋਂ ਦੋ ਕੁ ਕਿਲੋਮੀਟਰ ਦੂਰ 'ਟਰੰਪ ਤਾਜ ਮਹਲ' ਵੇਖਣ ਜਾ ਰਹੇ ਸਾਂ। ਖੱਬੇ ਹੱਥ ਇਮਾਰਤਾਂ ਉਪਰ ਝਿਲਮਿਲ ਕਰਦੀਆਂ ਰੌਸ਼ਨੀਆਂ ਸਨ ਤੇ ਸੱਜੇ ਹੱਥ ਹਨੇਰੇ ਵਿਚ ਕਾਲੇ ਦਿਸ ਰਹੇ ਸਮੁੰਦਰ ਦੀਆਂ ਗਰਜਦੀਆਂ ਛੱਲਾਂ, ਜੋ ਚਿੱਟੀ ਝੱਗ ਉਛਾਲਦੀਆਂ ਕੰਢਿਆਂ ਵਲ ਲਪਕ ਰਹੀਆਂ ਸਨ। ਮੈਂ ਅਸਮਾਨ ਵਲ ਨਜ਼ਰ ਮਾਰੀ। ਅਸਮਾਨ ਦੇ ਤਾਰੇ ਨਿਸਚਿਤ ਆਕਾਰ ਨਾਲੋਂ ਚਾਰ-ਪੰਜ ਗੁਣਾ ਮੋਟੇ ਹੋ ਗਏ ਸਨ। ਇਹ ਤਾਂ ਹਿੱਲ ਵੀ ਰਹੇ ਸਨ ਤੇ ਤੁਰ ਵੀ ਰਹੇ ਸਨ। ਇਹ ਕੀ ਕੌਤਕ ਸੀ! ਮੈਂ ਅੱਖਾਂ ਮਲ ਕੇ ਵੇਖਿਆ। ਇਹ ਬਗਲਿਆਂ ਵਰਗੇ ਚਿੱਟੇ ਪੰਛੀ ਸਨ ਜੋ ਹੇਠੋਂ ਉਪਰ ਨੂੰ ਜਾਂਦੀ ਰੌਸ਼ਨੀ ਦੀ ਚਮਕ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਉੱਡਦੇ ਹੋਏ 'ਮੋਟੇ ਤਾਰੇ' ਜਾਪਦੇ ਸਨ।

ਸਮੁੰਦਰ ਕੰਢੇ ਬੈਂਚਾਂ ਉਪਰ ਕੁਝ ਜੋੜੇ ਬੈਠੇ ਸਨ। ਮੁਹੱਬਤ ਅਤੇ ਮਸਤੀ ਦੇ ਆਲਮ ਵਿਚ ਇਕ ਦੂਜੇ ਨੂੰ ਚਿੰਬੜੇ ਹੋਏ ਚੁੰਮ-ਚੱਟ ਰਹੇ। ਇਕ ਬੈਂਚ ਤੇ ਬੈਠਾ ਸ਼ਰਾਬੀ ਗੋਰਾ ਮੈਨੂੰ ਵੇਖ ਕੇ ਉੱਠ ਖੜੋਤਾ ਤੇ ਮੇਰੇ ਵਲ ਵਧਿਆ। ਉਹਦੀ ਜ਼ਬਾਨ ਲੜਖੜਾ ਰਹੀ ਸੀ। ਉਹਨੇ ਦੋਵੇਂ ਹੱਥ ਮੇਰੀ ਪੱਗ ਵਲ ਵਧਾਏ। ਉਹ ਮੇਰਾ 'ਹੈਟ' ਆਪਣੇ ਸਿਰ ਤੇ ਰੱਖ ਕੇ ਵੇਖਣਾ ਚਾਹੁੰਦਾ ਸੀ। ਬੜੀ ਮੁਸ਼ਕਿਲ ਨਾਲ ਉਸ ਤੋਂ ਖਹਿੜਾ ਛੁਡਵਾਇਆ।

'ਟਰੰਪ ਤਾਜ ਮਹਲ' ਦੇ ਤਾਜ ਮਹਲ ਵਰਗੇ ਗੁੰਬਦ ਸਨ। ਪਰ ਨਕਲ 'ਨਕਲ' ਹੀ ਹੁੰਦੀ ਹੈ, ਅਸਲ ਨਹੀਂ ਬਣ ਸਕਦੀ। ਇਕ ਹੋਰ ਇਮਾਰਤ ਵੇਖੀ ਜੋ ਲਗਦਾ ਸੀ ਹੁਣੇ ਹੀ ਭੂਚਾਲ ਆਉਣ ਨਾਲ ਡਿਗ ਪਈ ਹੈ। ਡਿਗੀ ਹੋਈ ਟੇਢੀ ਛੱਤ, ਟੇਢੀਆਂ ਕੰਧਾਂ......ਪਰ ਅਸਲ ਵਿਚ ਇਹ ਬਣਾਈ ਹੀ ਇਂਝ ਗਈ ਸੀ। ਖੂਬਸੂਰਤ ਮੌਸਮ, ਠੰਢੀ ਚਲਦੀ ਹਵਾ, ਜਗਮਗ ਰੌਸ਼ਨੀਆਂ ਤੇ ਮਿੱਤਰਾਂ ਪਿਆਰਿਆਂ ਦਾ ਸੰਗ ਵੇਖ ਕੇ ਮੈਂ ਕਿਹਾ, "ਬੜਾ ਖੂਬਸੂਰਤ ਮੁਲਕ ਹੈ!"

"ਸਵਾਹ ਖੂਬਸੂਰਤ ਹੈ - ਪਿਸ਼ਾਬ ਕਰਨ ਤੋਂ ਔਖੇ ਹੋਏ ਬੈਠੇ ਹਾਂ!" ਗੁਰਚਰਨ ਨੇ ਕਿਹਾ। ਸਾਰਿਆਂ ਨੇ ਬੀਅਰ ਪੀਤੀ ਹੋਈ ਸੀ ਤੇ ਉਹ ਹੁਣ ਜ਼ੋਰ ਪਾ ਰਹੀ ਸੀ। ਪਿਸ਼ਾਬ ਕਿਸੇ ਰੈਸਟੋਰੈਂਟ ਵਿਚ ਹੀ ਕੀਤਾ ਜਾ ਸਕਦਾ ਸੀ!

"ਮੈਥੋਂ ਤਾਂ ਸਬਰ ਨਹੀਂ ਹੁੰਦਾ।" ਮੁਖਤਾਰ ਨੇ ਆਖਿਆ ਤੇ ਉਹ ਸਮੁੰਦਰ ਦੀ ਰੇਤ ਵੱਲ ਸੜਕੋਂ ਉਤਰਦੀਆਂ ਪੌੜੀਆਂ ਤੋਂ ਹੇਠਾਂ ਹਨੇਰੇ ਵਿਚ ਉਤਰ ਕੇ ਪਿਸ਼ਾਬ ਕਰਨ ਜਾ ਲੱਗਾ।

"ਟਿਕਟ ਮਿਲਦਾ ਹੈ ਤਾਂ ਮਿਲ ਜਾਵੇ...।"

ਗੁਰਚਰਨ ਨੇ ਉਥੇ ਤਾਂ 'ਸਬਰ' ਕਰ ਲਿਆ ਪਰ ਜਦੋਂ ਅਸੀਂ ਵਾਪਸੀ 'ਤੇ ਸ਼ਹਿਰੋਂ ਬਾਹਰ ਨਿਕਲਣ ਸਮੇਂ ਮੈਕਡਾਨਲ ਦੀ ਦੁਕਾਨ 'ਤੇ ਰਾਤ ਦੇ ਖਾਣੇ ਲਈ ਦਾਖਲ ਹੋਏ ਤਾਂ ਸਭ ਤੋਂ ਪਹਿਲਾਂ ਭੱਜਦਾ ਹੋਇਆ ਗੁਰਚਰਨ ਪਿਸ਼ਾਬ ਕਰਨ ਲਈ ਕਾਹਲੀ ਵਿਚ ਔਰਤਾਂ ਵਾਲੇ ਪਾਸੇ ਚਲਾ ਗਿਆ। ਸਬੱਬ ਨਾਲ ਉਥੇ ਕੋਈ ਔਰਤ ਨਹੀਂ ਸੀ। ਮੈਂ ਉਹਨੂੰ 'ਸੰਕਟ' ਵਿਚ ਫਸਿਆ ਵੇਖ ਕੇ ਬਾਹਰ ਖਲੋਤਾ ਰਿਹਾ ਤਾਂ ਕਿ ਅੰਦਰ ਜਾਣ ਵਾਲੀ ਔਰਤ ਨੂੰ ਓਨਾ ਚਿਰ ਰੋਕ ਸਕਾਂ।

ਹੱਸਦਾ ਹੋਇਆ ਬਾਹਰ ਆ ਕੇ ਫੇਰ ਆਖਣ ਲੱਗਾ, "ਭਾ ਜੀ ਕਾਹਦਾ ਮੁਲਕ ਹੈ...ਆਪਣੇ ਵੇਖੋ...ਮੌਜਾਂ ਹੀ ਮੌਜਾਂ ਇਸ ਕੰਮ ਦੀਆਂ।"

ਰਾਤ ਲਈ ਕੁਝ ਖਾ ਪੀ ਕੇ ਉਥੋਂ ਵਾਪਸ ਤੁਰੇ। ਨਿਊਯਾਰਕ ਪੁਜੇ ਤਾਂ ਸਵੇਰ ਦੇ ਪੰਜ ਵੱਜ ਚੁੱਕੇ ਸਨ।

## ਸਿਰਵਾਰਨਾ

ਰਾਤੀਂ ਐਟਲਾਂਟਿਕ ਸਿਟੀ ਤੋਂ ਦੇਰ ਨਾਲ ਪਰਤਣ ਕਰਕੇ ਮੈਂ ਸਵੇਰ ਦੇ ਬਾਰਾਂ ਵਜੇ ਤੱਕ ਸੁੱਤਾ ਰਿਹਾ। ਇਹ ਵੇਖ ਕੇ ਮੈਂ ਪਰੇਸ਼ਾਨ ਵੀ ਹੁੰਦਾ ਸਾਂ ਕਿ ਇਸ ਮੁਲਕ ਵਿਚ

ਕੰਮ ਕਰਨ ਵਾਲਿਆਂ ਲਈ ਦਿਨ ਰਾਤ ਦਾ ਕੋਈ ਅਰਥ ਨਹੀਂ । ਆਪਣੇ ਵੇਲੇ 'ਤੇ ਕੰਮ ਨੂੰ ਤੁਰ ਜਾਣਾ, ਆਪਣੇ ਵੇਲੇ 'ਤੇ ਸੌਂ ਜਾਣਾ । ਸੂਰਜ ਚੜ੍ਹਦਾ ਰਹੇ, ਡੁੱਬਦਾ ਰਹੇ । ਉਹਨਾਂ ਨੂੰ ਕੋਈ ਪ੍ਰਵਾਹ ਨਹੀਂ । ਮੈਨੂੰ ਯਾਦ ਆਏ ਆਪਣੇ ਬਾਬੇ ਦੇ ਬੋਲ ਜਿਹੜਾ ਸਵੇਰ ਦੀ ਗੂੜ੍ਹੀ ਨੀਂਦ ਤੋਂ ਜਗਾਉਂਦਿਆਂ ਲਲਕਾਰਦਾ ਸੀ, "ਉਠੋ ਓਏ ! ਸੂਰਜ ਚੜ੍ਹਨ ਨੂੰ ਆ ਗਿਐ...ਜਿਹੜਾ ਜੱਟ ਦਾ ਪੁੱਤ ਇਸ ਵੇਲੇ ਤੱਕ ਸੁੱਤਾ ਰਿਹਾ ਉਹਨੇ ਕਮਾਈ ਖੇਹ ਤੇ ਸਵਾਹ ਕਰਨੀ ਹੋਈ ।"

ਇਹ ਗੱਲ ਚੰਗੀ ਵੀ ਲੱਗੀ ਕਿ ਸੁੱਤੇ ਹੋਏ ਨੂੰ ਕੋਈ ਜਗਾਉਂਦਾ ਵੀ ਨਹੀਂ । ਆਪਣੀ ਤਸੱਲੀ ਨਾਲ ਅਗਲਾ ਆਰਾਮ ਕਰਕੇ ਉੱਠਦਾ ਹੈ ।

ਸੌਂ ਕੇ ਉਠਿਆ ਤਾਂ ਪਤਾ ਲੱਗਾ ਕਿ ਅੱਜ ਦੇ ਸਮਾਗਮ ਦੀਆਂ ਤਿਆਰੀਆਂ ਵਾਸਤੇ ਗੁਰਚਰਨ ਸਿੰਘ ਪਹਿਲਾਂ ਈ ਸੁਰਜੀਤ ਤੇ ਅਵਤਾਰ ਲਾਲੀ ਨਾਲ ਜਾ ਚੁੱਕਾ ਸੀ । ਇਹ ਸਮਾਗਮ ਭਾਰਤੀ ਮੂਲ ਦੇ ਪਹਿਲਵਾਨਾਂ ਦੀ ਅੰਤਰ-ਰਾਸ਼ਟਰੀ ਸੰਸਥਾ ਵੱਲੋਂ ਆਯੋਜਿਤ ਕੀਤਾ ਜਾ ਰਿਹਾ ਸੀ । ਇਸਦਾ ਪ੍ਰਧਾਨ ਕੰਵਰਜੀਤ ਸਿੰਘ ਸੰਧੂ ਆਪਣੇ ਵੇਲੇ ਦਾ ਨਾਮੀ ਭਲਵਾਨ ਰਹਿ ਚੁੱਕਾ ਹੈ । ਗੁਰਚਰਨ ਸਿੰਘ ਇਸ ਸੰਸਥਾ ਦਾ ਜਨਰਲ ਸਕੱਤਰ ਹੈ ਤੇ ਨਿਊਯਾਰਕ ਦਾ ਧਨਾਢ ਸਿੱਖ ਹਰਬੰਸ ਸਿੰਘ ਢਿਲੋਂ ਮੀਤ ਪ੍ਰਧਾਨ । ਦੋ ਕੁ ਸਾਲ ਪਹਿਲਾਂ ਜਲੰਧਰ ਵਿਚ ਹੋਏ ਕੌਮੀ ਕੁਸ਼ਤੀ ਮੁਕਾਬਲਿਆਂ ਸਮੇਂ ਪਹਿਲਵਾਨ ਕਰਤਾਰ ਸਿੰਘ ਦੀ ਜੀਵਨੀ 'ਕੁਸ਼ਤੀ ਦਾ ਧਰੂ ਤਾਰਾ ਕਰਤਾਰ ਸਿੰਘ' ਲਿਖਣ ਉੱਤੇ ਪੰਜਾਹ ਹਜ਼ਾਰ ਰੁਪਏ ਦੇ ਕੇ ਮੈਨੂੰ ਸਨਮਾਨਿਤ ਕੀਤਾ ਸੀ । ਅੱਜ ਵੀ ਉਸੇ ਸੰਸਥਾ ਵੱਲੋਂ ਮੈਨੂੰ ਗੋਲਡ ਮੈਡਲ ਦੇ ਕੇ 'ਵਡਿਆਇਆ' ਜਾਣਾ ਸੀ ਤੇ ਇਸਦਾ ਐਲਾਨ ਮੇਰੇ ਅਮਰੀਕਾ ਆਉਣ ਤੋਂ ਪਹਿਲਾਂ ਹੀ ਅਖ਼ਬਾਰਾਂ ਵਿਚ ਕੀਤਾ ਜਾ ਚੁੱਕਾ ਸੀ ।

ਅੱਜ ਮੈਂ ਤਣਾਓ ਵਿਚ ਸਾਂ । ਇਕ ਤਾਂ ਇਸ ਗੱਲ ਦਾ ਤੌਖ਼ਲਾ ਸੀ ਕਿ ਇਥੇ ਸਮਾਗਮ ਵਿਚ ਇਕੱਠੇ ਹੋਣ ਵਾਲੇ 'ਕੰਮ ਦੇ ਭੰਨੇ' ਕਿੰਨੇ ਕੁ ਲੋਕ ਮੇਰੀਆਂ ਸਾਹਿਤਕ 'ਪ੍ਰਾਪਤੀਆਂ' ਬਾਰੇ ਜਾਣਦੇ ਹੋਣਗੇ । ਜਦੋਂ ਕੋਈ ਤੁਹਾਡਾ ਅਸਲ 'ਮੁੱਲ' ਨਾ ਜਾਣਦਾ ਹੋਵੇ ਤੇ ਉਸ ਇਕੱਠ ਵਿਚ ਹੀ ਤੁਹਾਨੂੰ 'ਮੁੱਲਵਾਨ' ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੋਵੇ ਤਾਂ ਕਿੰਨਾਂ ਓਪਰਾ ਲੱਗਦਾ ਹੈ ਤੇ ਅਜੀਬ ਵੀ । ਦੂਜਾ ਤੌਖ਼ਲਾ ਇਹ ਸੀ ਕਿ ਪ੍ਰੋਗਰਾਮ ਹੋਵੇਗਾ ਕਿਸ ਤਰ੍ਹਾਂ ਦਾ !...ਸਟੇਜ ਦੀ ਕਾਰਵਾਈ ਸਾਹਿਤਕ ਸਮਾਗਮਾਂ ਵਾਂਗ ਚਲਾਉਣ ਵਾਲਾ ਤਾਂ ਏਥੇ ਕੋਈ ਵੀ ਨਹੀਂ ਸੀ !

ਸਮਾਗਮ ਲਈ ਤੁਰਨ ਤੋਂ ਪਹਿਲਾਂ ਨਰਬੀਰ ਆਪਣਾ ਨਵਾਂ ਕੋਟ ਚੁਕ ਲਿਆਇਆ, "ਚਾਚਾ ਜੀ ! ਭਾਵੇਂ ਮੌਸਮ ਤਾਂ ਏਨੀ ਮੰਗ ਨਹੀਂ ਕਰਦਾ ਪਰ ਫਿਰ ਵੀ ਲਾੜੇ ਨੂੰ ਬਣ ਫੱਬ ਕੇ ਜਾਣਾ ਚਾਹੀਦਾ ਹੈ ।"

ਕੋਟ ਪਵਾ ਕੇ, ਨਵੀਂ ਟਾਈ ਲਵਾ ਕੇ ਤਿਆਰ-ਬਰ-ਤਿਆਰ ਕਰਕੇ ਨਰਬੀਰ ਤੇ ਗੁਰਸੇਵਕ ਮੈਨੂੰ ਸਵਾ ਕੁ ਅੱਠ ਵਜੇ ਰੈਸਟੋਰੈਂਟ ਵਿਚ ਲੈ ਗਏ । ਸਾਡੇ ਜਾਣ ਤੋਂ ਪਹਿਲਾਂ ਪੰਦਰਾਂ ਵੀਹ ਬੰਦੇ ਪਹੁੰਚ ਚੁਕੇ ਸਨ । ਚਿਕਨ ਤੇ ਦਾਰੂ ਦਾ ਦੌਰ ਚੱਲ ਰਿਹਾ ਸੀ । ਗੁਰਚਰਨ ਤੇ ਲਾਲੀ ਹੁਰੀਂ ਮੈਨੂੰ ਸਾਰਿਆਂ ਨਾਲ ਮਿਲਾ ਰਹੇ ਸਨ । ਸੁਰਜੀਤ ਪਛਾਣਿਆਂ ਨਹੀਂ ਸੀ ਜਾਂਦਾ । ਉਹ ਢਿੱਲੀ ਢੱਠੀ ਜਿਹੀ ਪੱਗ ਬੰਨ੍ਹਦਾ ਸੀ ਪਰ ਅੱਜ ਗਾਜਰ ਰੰਗੀ ਪੱਗ ਪੂਰੀ ਸਵਾਰ ਕੇ ਬੱਧੀ ਹੋਈ ਸੀ ਤੇ ਇਸ ਸੋਹਣੀ ਪੱਗ ਨੇ ਉਹਦੀ ਸ਼ਖ਼ਸੀਅਤ ਦਾ ਰੋਹਬ ਦੂਣ-ਸਵਾਇਆ ਕਰ ਦਿੱਤਾ ਸੀ ।

"ਸੁਰਜੀਤ ! ਤੇਰੀ ਪੱਗ ਬਹੁਤ ਸੋਹਣੀ ਬੱਝੀ ਹੈ ।" ਮੈਂ ਪ੍ਰਸੰਸਾ ਵਜੋਂ ਆਖਿਆ ਤਾਂ ਬਾਕੀ ਸਾਰੇ ਖਿੜਖਿੜਾ ਕੇ ਹੱਸ ਪਏ । ਪੱਗ ਉਸਨੇ ਲਾਲੀ ਤੋਂ ਬੰਨ੍ਹਵਾਈ ਸੀ ।

"ਤੂੰ ਵੀ ਮੈਨੂੰ ਕਹਿ ਸਕਦਾ ਏਂ ਕਿ ਮੇਰੇ ਕੋਟ 'ਤੇ ਟਾਈ ਬੜੀ ਜਚਦੀ ਹੈ...।" ਇਸ ਗੱਲ 'ਤੇ ਸਿਰਫ਼ ਮੈਂ ਤੇ ਨਰਬੀਰ ਹੀ ਹੱਸੇ ਕਿਉਂਕਿ ਬਾਕੀਆਂ ਨੂੰ 'ਭੇਤ' ਦਾ ਪਤਾ ਨਹੀਂ ਸੀ ।

ਹੌਲੀ ਹੌਲੀ ਹੋਰ ਲੋਕ ਵੀ ਆ ਰਹੇ ਸਨ । ਇਹਨਾਂ 'ਚ ਕੁਝ ਤਾਂ ਮੇਰੇ ਜਾਣੂ ਚਿਹਰੇ ਸਨ । ਸਾਡੇ ਗੁਆਂਢੀ ਪਿੰਡ ਪੱਧਰੀ ਦੇ ਮਾਸਟਰ ਕਾਲਾ ਸਿੰਘ ਦਾ ਭਰਾ ਗੁਰਬਚਨ ਮੈਨੂੰ ਘੁਟ ਕੇ ਮਿਲਿਆ । ਇਕ ਜਣਾ ਮੇਰੇ ਨਾਨਕਿਆਂ ਦੇ ਨੇੜਲੇ ਪਿੰਡ ਦਾ ਤੇ ਮੇਰੇ ਮਾਮੇ ਦਾ ਯਾਰ ਸੀ ਤੇ ਇੰਜ ਹੀ ਕੁਝ ਹੋਰ । ਇਹਨਾਂ ਵਿਚੋਂ ਕੁਝ ਨੂੰ ਮੈਂ ਨਿਊਯਾਰਕ ਵਿਚ ਪਿਛਲੇ ਦਿਨੀਂ ਮਿਲ ਵੀ ਚੁਕਾ ਸੀ । ਰੂਬੀ, ਮੁਖਤਾਰ, ਬਲਕਾਰ, ਗੁਰਦੇਵ ਤੇ ਹੋਰ ਸਭ ।

ਥੋੜ੍ਹੀ ਦੇਰ ਬਾਦ ਜਗਦੀਸ਼ ਸਿੰਘ ਵੀ ਆਪਣੇ ਮਾਮੇ ਦੇ ਪੁਤਰ ਸੁਰਜੀਤ ਸਿੰਘ ਨਾਲ ਪੁੱਜ ਗਿਆ । ਅਸੀਂ ਇਕ ਪਾਸੇ ਕੰਧ ਨਾਲ ਲੱਗਾ ਇਕ ਵੱਖਰਾ ਸੋਫ਼ਾ ਮੱਲ ਲਿਆ ਕਿਉਂਕਿ ਬਾਕੀ ਸਭ ਦੇ 'ਖਾਣ-ਪੀਣ' ਨਾਲ ਸਾਥੋਂ ਨਿਭਿਆ ਨਹੀਂ ਸੀ ਜਾਣਾ ।

ਜਦੋਂ ਮਹਿਫ਼ਿਲ ਸਿਖਰ ਤੇ ਪਹੁੰਚ ਗਈ ਤਾਂ ਗੁਰਚਰਨ ਸਿੰਘ ਨੇ ਸਾਡੇ ਸੋਫ਼ੇ ਅੱਗੇ ਮੇਜ਼ ਲਗਵਾ ਕੇ ਇਹਨੂੰ ਮੰਚ ਬਣਾ ਲਿਆ ਤੇ ਸਾਰਿਆਂ ਨੂੰ ਕੁਰਸੀਆਂ ਸਾਹਮਣੇ ਕਰ ਲੈਣ ਦਾ ਸੱਦਾ ਦੇ ਕੇ ਹਰਬੰਸ ਸਿੰਘ ਢਿਲੋਂ ਨੂੰ ਸਾਡੇ ਨਾਲ ਬੈਠਣ ਤੇ ਅੱਜ ਦੇ ਸਮਾਗਮ ਦੀ ਪ੍ਰਧਾਨਗੀ ਕਰਨ ਲਈ ਬੁਲਾਵਾ ਦਿੱਤਾ। ਜਗਦੀਸ਼ ਸਿੰਘ ਪ੍ਰਧਾਨਗੀ ਮੰਡਲ ਵਿਚ ਸ਼ਾਮਲ ਸੀ।

ਗੁਰਚਰਨ ਨੇ ਮੰਚ ਸੰਭਾਲ ਕੇ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ। ਮੇਰੀ ਲਿਖਤ ਤੇ ਮੇਰੀ ਪ੍ਰਸ਼ੰਸਾ ਕਰਕੇ ਮੈਨੂੰ 'ਦੁਨੀਆਂ ਤੱਕ' ਮਸ਼ਹੂਰ ਲੇਖਕ ਬਣਾ ਦਿੱਤਾ। ਮੈਂ ਮਨ ਵਿਚ ਹੱਸਿਆ "ਗੁਰਚਰਨ ਸਿਆਂ! ਜੋ ਮਰਜ਼ੀ ਆਖੀ ਜਾਹ...ਇਹਨਾਂ ਵਿਚਾਰਿਆਂ ਨੇ ਕਿਹੜਾ ਕੋਈ ਇਤਰਾਜ਼ ਕਰਨੈ।"

ਤਾੜੀਆਂ ਦਾ ਖੜਾਕ ਹੋਇਆ ਤਾਂ ਮੇਰਾ ਧਿਆਨ ਪਰਤਿਆ। ਗੁਰਚਰਨ ਕਹਿ ਰਿਹਾ ਸੀ, "ਕੁਸ਼ਤੀ ਸੰਸਥਾ ਵੱਲੋਂ ਪਿਛਲੇ ਸਾਲ ਸੰਧੂ ਸਾਹਿਬ ਨੂੰ ਪੰਜਾਹ ਹਜ਼ਾਰ ਰੁਪੈ ਦੇ ਕੇ ਸਨਮਾਨਿਤ ਕੀਤਾ ਸੀ ਪਰ ਜਦੋਂ ਮੈਂ ਇਥੋਂ ਦੇ ਮਿੱਤਰਾਂ ਨੂੰ ਇਹ ਦੱਸਿਆ ਤਾਂ ਉਹ ਕਹਿੰਦੇ ਜੇ ਉਥੇ ਪੰਜਾਹ ਦਿੱਤਾ ਸੀ ਤਾਂ ਅਸੀਂ ਇਥੇ ਇਕ ਲੱਖ ਤੋਂ ਘੱਟ ਕਿਵੇਂ ਦੇ ਸਕਦੇ ਆਂ! ਸਾਰੇ ਭਰਾਵਾਂ ਦਾ ਇਹ ਫੈਸਲਾ ਹੋਇਆ ਕਿ ਸੰਧੂ ਸਾਹਿਬ ਨੂੰ ਗੋਲਡ ਮੈਡਲ ਤੇ ਇਕ ਲੱਖ ਰੁਪੈਆ ਨਕਦ ਦੇ ਕੇ ਸਨਮਾਨਿਤ ਕੀਤਾ ਜਾਵੇ।"

ਗੁਰਚਰਨ ਤਸੱਲੀਬਖ਼ਸ਼ ਢੰਗ ਨਾਲ ਸਟੇਜ ਚਲਾ ਰਿਹਾ ਸੀ।

ਇਸਤੋਂ ਪਿਛੋਂ ਗੁਰਚਰਨ ਨੇ ਜਗਦੀਸ਼ ਸਿੰਘ ਨੂੰ ਬੋਲਣ ਦਾ ਸੱਦਾ ਦਿੱਤਾ।

ਜਗਦੀਸ਼ ਸਿੰਘ ਬਹੁਤ ਵਧੀਆ ਬੋਲਿਆ। ਆਪਣੀ ਪ੍ਰਸ਼ੰਸਾ ਕਿਸਨੂੰ ਵਧੀਆ ਨਹੀਂ ਲੱਗਦੀ। ਉਹ ਮੇਰੀ ਕਹਾਣੀ ਕਲਾ, ਕਹਾਣੀ-ਜਗਤ ਵਿਚ ਮੇਰੀ ਥਾਂ, ਮੇਰੀ ਸ਼ਖ਼ਸੀਅਤ, ਮੇਰੀ ਪ੍ਰਬੰਧਕੀ ਯੋਗਤਾ, ਮੇਰੇ ਮੰਚ ਉਤੇ ਗੱਲ ਕਹਿਣ ਦੇ ਮੇਰੇ ਅੰਦਾਜ਼ ਦੀ ਗੱਲ ਕਰ ਰਿਹਾ ਸੀ। ਮੈਂ, ਜਿਸਦੇ ਮਨ ਨੂੰ ਇਹ ਚਿਤਵਨੀ ਹੁਣ ਤੱਕ ਲੱਗੀ ਹੋਈ ਸੀ ਕਿ ਅੱਗੇ ਬੈਠੇ ਬੰਦਿਆਂ ਨੂੰ ਕੀ ਪਤਾ ਕਿ 'ਮੈਂ ਕੀ ਹਾਂ'—ਹੁਣ ਵੇਖ ਰਿਹਾ ਸਾਂ ਕਿ ਜਗਦੀਸ਼ ਸਿੰਘ ਦੇ ਬੋਲਣ ਦਾ ਅਸਰ ਸਰੋਤਿਆਂ ਉੱਤੇ ਪ੍ਰਤੱਖ ਨਜ਼ਰ ਆ ਰਿਹਾ ਸੀ। ਉਹਨਾਂ ਦੀਆਂ ਅੱਖਾਂ ਵਿਚ ਚਮਕ ਸੀ। ਉਹ ਮੈਨੂੰ ਵਧੇਰੇ ਸਨੇਹ, ਅਪਣੱਤ ਅਤੇ ਆਦਰ-ਭਾਵ ਨਾਲ ਵੇਖਣ ਲੱਗੇ ਸਨ।

ਜਗਦੀਸ਼ ਸਿੰਘ ਨੇ ਕੁਸ਼ਤੀ ਸੰਸਥਾ ਤੇ ਪ੍ਰਬੰਧਕਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਭਾਰਤੀ ਸਾਹਿਤ ਅਕਾਦਮੀ ਵਰਗੀਆਂ ਸੰਸਥਾਵਾਂ ਨੂੰ 'ਕੁਸ਼ਤੀ ਸੰਸਥਾ' ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਜਿਨ੍ਹਾਂ ਨੇ ਹੁਣ ਤਕ ਗੋਲਡ ਮੈਡਲ ਮਿਲਾ ਕੇ ਇਕੋ ਕਿਤਾਬ ਉਤੇ ਦੋ ਲੱਖ ਰੁਪਿਆ ਲੇਖਕ ਨੂੰ ਭੇਟਾ ਕੀਤਾ ਹੈ। ਇਸ ਇਕੋ ਇਕ 'ਦੋ ਲੱਖੀ' ਪੰਜਾਬੀ ਦੀ ਪੁਸਤਕ ਦਾ ਮਾਨ-ਸਨਮਾਨ ਵੇਖ ਕੇ ਹੋਰ ਸੰਸਥਾਵਾਂ ਨੂੰ ਜਾਚ ਸਿੱਖਣੀ ਚਾਹੀਦੀ ਹੈ ਕਿ ਲਿਖਤ ਤੇ ਲੇਖਕ ਦੀ ਕਦਰ ਕਿਵੇਂ ਕਰਨੀ ਹੈ!

ਇਸ ਤੋਂ ਪਿਛੋਂ ਸਨਮਾਨ ਦੀ ਰਸਮ ਅਦਾ ਕੀਤੀ ਗਈ। ਮੈਂ ਉਹਨਾਂ ਸਭ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਮੈਨੂੰ ਆਪਣਾ ਜਾਣ ਕੇ ਮੇਰਾ ਏਨਾ ਮਾਣ ਕੀਤਾ ਸੀ। ਅੰਤ ਉਤੇ ਗੁਰਚਰਨ ਸਿੰਘ ਨੇ ਹਰਬੰਸ ਸਿੰਘ ਢਿਲੋਂ ਨੂੰ ਮੇਰਾ ਤੇ ਸਭ ਦਾ ਧੰਨਵਾਦ ਕਰਨ ਲਈ ਕਿਹਾ। ਜਿਵੇਂ ਕਿ ਪਿਛੋਂ ਪਤਾ ਲਗਾ ਢਿਲੋਂ ਜ਼ਿੰਦਗੀ ਵਿਚ ਪਹਿਲੇ ਦਿਨ ਕਿਸੇ ਇਕੱਠ ਵਿਚ ਬੋਲਿਆ ਸੀ। ਉਸ ਨੇ ਮੈਨੂੰ 'ਜੀ ਆਇਆਂ' ਕਹਿੰਦਿਆਂ ਸਭ ਦਾ ਧੰਨਵਾਦ ਕਰਦਿਆਂ ਦੋ ਕੁ ਵਾਕ ਬੋਲੇ ਤੇ ਫਤਹਿ ਬੁਲਾ ਕੇ ਬੈਠ ਗਿਆ। ਪਿਛੋਂ ਉਸ ਨੇ ਗੁਰਚਰਨ ਨੂੰ ਪੁਛਿਆ ਕਿ ਉਸ ਦਾ ਭਾਸ਼ਣ ਕਿਹੋ ਜਿਹਾ ਰਿਹਾ ਸੀ।

ਫਿਰ ਖਾਣ-ਪੀਣ ਦਾ ਦੌਰ ਸ਼ੁਰੂ ਹੋ ਗਿਆ ਸੀ। ਆਈ.ਟੀ.ਵੀ. ਦੇ ਬਲਵਿੰਦਰ ਸਿੰਘ ਖਾਲਸਾ ਨੇ ਟੀ.ਵੀ. ਤੋਂ ਵਿਖਾਏ ਜਾਣ ਲਈ, ਕੈਮਰੇ ਫਿੱਟ ਕਰਕੇ, ਮੇਰੀ ਇੰਟਰਵਿਊ ਲੈਣੀ ਸ਼ੁਰੂ ਕੀਤੀ।

ਸ਼ੁਰੂ ਕਰਦਿਆਂ ਹੀ ਉਸ ਨੇ ਕਿਹਾ, "ਅੱਜ ਅਸੀਂ ਪੰਜਾਬੀ ਦੇ ਮਸ਼ਹੂਰ ਕਵੀ ਵਰਿਆਮ ਸਿੰਘ ਸੰਧੂ ਹੋਰਾਂ ਨਾਲ..."

ਜਗਦੀਸ਼ ਸਿੰਘ ਨੇ ਹੌਲੀ ਜਿਹੀ ਉਹਦੇ ਕੰਨ ਵਿਚ ਕਿਹਾ, "...ਕਵੀ ਨਹੀਂ ਕਹਾਣੀਕਾਰ!"

ਉਸਨੇ ਦੋਬਾਰਾ ਗੱਲਬਾਤ ਸ਼ੁਰੂ ਕੀਤੀ, "ਅੱਜ ਅਸੀਂ ਪੰਜਾਬੀ ਦੇ ਮਸ਼ਹੂਰ ਕਹਾਣੀਕਾਰ ਸ਼ਮਸ਼ੇਰ ਸੰਧੂ ਹੁਰਾਂ ਨਾਲ..."

ਸਮਾਗਮ ਵਿਚ ਬੁਲਾਰਿਆਂ ਦੇ ਬੋਲਣ ਪਿਛੋਂ ਵੀ ਆਪਣੇ ਬਾਰੇ ਉਸਦੀ ਅਲਪ ਜਾਣਕਾਰੀ 'ਤੇ ਮੈਂ ਹੱਸ ਪਿਆ। ਪੰਜਾਬੀ ਲੇਖਕਾਂ ਦੀ ਤੇ ਆਪਣੀ ਪ੍ਰਸਿਧੀ ਦਾ ਮੈਨੂੰ ਕੋਈ ਭਰਮ ਨਹੀਂ ਸੀ ਰਹਿ ਗਿਆ। ਭਰਮ-ਮੁਕਤ ਕਰਨ

ਵਿਚ ਪੰਜਾਬ ਦੇ ਇਕ ਸਭ ਤੋਂ ਵੱਡੇ ਕਾਲਜ ਦੇ ਪੰਜਾਬੀ ਵਿਭਾਗ ਵਿਚ ਹੋਏ "ਰਘਬੀਰ ਢੰਡ ਸ਼ਰਧਾਂਜਲੀ ਸਮਾਗਮ" ਸਮੇਂ ਉਥੋਂ ਦੀ ਸਾਹਿਤ ਸਭਾ ਦੇ ਪ੍ਰਧਾਨ ਪ੍ਰੋਫੈਸਰ ਮਿੱਤਰ ਦਾ ਬੜਾ ਹੀ ਵੱਡਾ ਯੋਗਦਾਨ ਸੀ। ਮੈਨੂੰ ਕੁਝ ਨਵੇਂ ਪ੍ਰੋਫੈਸਰ ਮਿੱਤਰਾਂ ਦੀ ਸਲਾਹ ਨਾਲ ਰਘਬੀਰ ਢੰਡ ਦੀ ਮੌਤ ਪਿਛੋਂ ਉਸ ਬਾਰੇ ਬੋਲਣ ਲਈ ਬੁਲਾਇਆ ਗਿਆ ਸੀ। ਸਟੇਜ ਸੰਭਾਲਣ ਵਾਲੇ ਉਸ ਪ੍ਰੋਫੈਸਰ ਪ੍ਰਧਾਨ ਨੇ ਮੈਨੂੰ ਅੱਡ ਕਰਕੇ ਪੁਛਿਆ, "ਪ੍ਰੋ: ਸਾਹਿਬ ਢੰਡ ਹੋਰੀਂ ਕੀ ਲਿਖਦੇ ਸਨ ?"

ਮੈਂ ਹੈਰਾਨ ਹੋਇਆ ਕਿ ਇਸ ਨੂੰ ਰਘਬੀਰ ਢੰਡ ਦਾ ਵੀ ਨਹੀਂ ਪਤਾ ਕਿ ਕੀ ਲਿਖਦਾ ਸੀ ! ਪਰ ਅੰਦਰੋਂ ਮੈਨੂੰ ਹਲਕੀ ਜਿਹੀ ਇਹ ਖੁਸ਼ੀ ਜ਼ਰੂਰ ਸੀ ਕਿ ਘੱਟੋ ਘੱਟ ਇਹ ਪ੍ਰੋਫੈਸਰ ਮੇਰੇ ਬਾਰੇ ਤਾਂ ਜਾਣਦਾ ਹੀ ਹੈ। ਪਰ ਅਗਲੇ ਪਲ ਹੀ ਉਸ ਨੇ ਮੈਨੂੰ ਭਰਮ-ਮੁਕਤ ਕਰ ਦਿਤਾ

"ਪ੍ਰੋਫੈਸਰ ਸਾਹਿਬ ਤੁਹਾਡੇ ਕਿੰਨੇ 'ਕਾਵਿ ਸੰਗ੍ਰਹਿ' ਛਪੇ ਨੇ ?"

ਇਹ ਬਲਵਿੰਦਰ ਸਿੰਘ ਵਿਚਾਰਾ ਉਸ ਪੜ੍ਹੇ ਲਿਖੇ 'ਪੰਜਾਬੀ' ਦੇ ਸੀਨੀਅਰ ਪ੍ਰੋਫੈਸਰ ਅੱਗੇ ਕੀ ਸ਼ੈਅ ਸੀ !

ਬਾਦ ਵਿਚ ਸ਼ਾਡੀ ਗੱਲਬਾਤ ਰਵਾਂ ਹੋ ਗਈ ਤੇ ਜਦੋਂ 'ਸਾਂਝਾ ਪੰਜਾਬ' ਟੀ.ਵੀ, ਉਤੇ ਲੋਕਾਂ ਨੇ ਵੇਖੀ ਤਾਂ ਉਹਨਾਂ ਇਸਨੂੰ ਪ੍ਰਭਾਵਸ਼ਾਲੀ ਇੰਟਰਵਿਊ ਆਖਿਆ। ਕੁਝ ਦਿਨ ਠਹਿਰਕੇ ਜਗਦੀਸ਼ ਸਿੰਘ ਨਾਲ ਕੀਤੀ ਇੰਟਰਵੀਊ ਵੀ ਟੀ. ਵੀ. ਉਪਰ ਲੋਕਾਂ ਨੇ ਉਤਸ਼ਾਹ ਨਾਲ ਵੇਖੀ। ਇਹਨਾਂ ਦੋਵਾਂ ਟੀ.ਵੀ. ਇੰਟਰਵਿਊਜ਼ ਸਮੇਤ, ਜਦੋਂ ਦੇਸ਼'ਵਿਦੇਸ਼ ਵਿਚ ਇਸ ਸਮਾਗਮ ਦੀਆਂ ਅਖਬਾਰਾਂ ਵਿਚ ਵੱਡੀਆਂ ਵੱਡੀਆਂ ਖ਼ਬਰਾਂ ਲੱਗੀਆਂ ਤਾਂ ਜਗਦੀਸ਼ ਸਿੰਘ ਕਹਿੰਦਾ, "ਯਾਰ ! ਆਪਣੀਆਂ ਸਭਾਵਾਂ ਦੀ ਇਸ਼ਤਿਹਾਰਬਾਜ਼ੀ ਨਾਲੋਂ ਤਾਂ ਇਸ਼ ਪੱਖੋਂ ਕਈ ਗੁਣਾਂ ਵੱਧ ਕੇ ਨੰਬਰ ਗੁਰਚਰਨ ਸਿੰਘ ਹੀ ਲੈ ਗਿਐ।"

ਗਹਿ-ਗੱਚਵੀਂ ਪਾਰਟੀ ਪਿਛੋਂ ਅਸੀਂ ਸਭ ਨੂੰ ਪਿਆਰ ਨਾਲ ਮਿਲਦੇ ਹੋਏ ਵਿਦਾ ਹੋਏ। ਘਰ ਨੂੰ ਆਉਂਦੇ ਸਮੇਂ ਗੁਰਚਰਨ ਹੁਰੀਂ ਪ੍ਰੋਗਰਾਮ ਦੀ ਸਫਲਤਾ ਦਾ ਜ਼ਿਕਰ ਉਤਸ਼ਾਹ ਨਾਲ ਕਰ ਰਹੇ ਸਨ... ਪਰ ਮੈਂ ਸੋਚ ਰਿਹਾ ਸਾਂ ਕਿ ਇਹ ਮੇਰੀ ਲਿਖਤ ਦੀ ਕਦਰ ਸੀ ਕਿ ਆਪਣਿਆਂ ਦੀ ਮੁਹੱਬਤ ਸੀ—ਜਿਸ ਮੁਹੱਬਤ ਨੇ 'ਆਪਣਿਆਂ' ਨੂੰ ਨਿਵਾਜਣਾ ਹੀ ਹੁੰਦਾ ਹੈ—ਲਿਖਤ ਦਾ ਪੱਧਰ ਭਾਵੇਂ ਕੁਝ ਵੀ ਕਿਉਂ ਨਾ ਹੋਵੇ !!

ਆਪਣੇ ਮੂੰਹ ਮੀਆਂ ਮਿੱਠੂ ਬਣਦਿਆਂ ਮੇਰੇ ਅੰਦਰਲੀ ਖ਼ੁਦਦਾਰੀ ਨੇ ਆਪਣੇ ਖਿਆਲ ਨੂੰ ਇੰਝ ਤਰਤੀਬ ਦੇ ਲਈ

"ਆਪਣਿਆਂ ਦੀ ਮੁਹੱਬਤ ਤਾਂ ਹੈ ਹੀ...ਪਰ ਲਿਖਤ ਦੀ ਤਾਕਤ ਵੀ ਕੋਈ ਮਹੱਤਵ ਰੱਖਦੀ ਹੈ...ਜਾਨਾਂ ਮਾਰ ਕੇ ਪੈਸੇ ਕਮਾਉਣ ਵਾਲੇ ਇਹ ਲੋਕ ਐਵੇਂ ਨਹੀਂ ਕਿਸੇ ਦੇ ਸਿਰ ਤੋਂ ਲੱਖ ਲੱਖ ਰੁਪਿਆ ਵਾਰਦੇ ਫਿਰਦੇ...।"

# ਸੁਨਹਿਰੀ ਕਿਣਕੇ

ਗੁਰਚਰਨ ਰੋਜ਼ ਹੀ ਮੈਨੂੰ ਕਿਸੇ ਨਾ ਕਿਸੇ ਵੱਲ ਲੈ ਤੁਰਦਾ।

"ਤੁਹਾਨੂੰ ਫਲਾਣੇ ਵੱਲ ਚਾਹ ਦਾ ਸੱਦਾ ਹੈ... ਅੱਜ ਆਪ 'ਢਿਮਕੇ' ਵੱਲ ਲੰਚ 'ਤੇ ਜਾਣੈ।. ਕੱਲ੍ਹ ਅਮਕੇ ਵੱਲ ਡਿਨਰ ਹੈ...।"

ਮੈਨੂੰ ਪਤਾ ਸੀ ਇਹ ਸਾਰੇ ਸੱਦੇ ਗੁਰਚਰਨ ਵੱਲੋਂ ਦਿਵਾਏ ਗਏ ਜਾਂ ਉਸਨੂੰ ਹੀ ਦਿੱਤੇ ਗਏ ਸਨ ਪਰ ਮੈਨੂੰ ਇਹ ਭਰਮ ਪਾਲਣ ਵਿਚ ਕੀ ਹਰਜ਼ ਸੀ ਕਿ ਇਹ ਸਭ ਕੁਝ ਮੇਰੇ ਹੀ 'ਸਨਮਾਨ' ਵਿਚ ਹੋ ਰਿਹਾ ਹੈ।

ਪਰ ਜਿੱਥੇ ਵੀ ਜਾਂਦੇ, ਚੰਗੇ ਬੰਦੇ ਗੱਲਾਂ ਕਰਨ ਨੂੰ ਮਿਲ ਹੀ ਜਾਂਦੇ। ਉਹਨਾਂ ਦੀਆਂ ਗੱਲਾਂ ਤੋਂ ਉਹਨਾਂ ਦੇ ਜੀਵਨ ਦੀ ਕੋਈ ਨਾ ਕੋਈ ਝਾਤੀ ਮਿਲ ਜਾਂਦੀ ਤੇ ਉਹਨਾਂ ਦੇ ਸੁਭਾ ਤੇ ਸਮੱਸਿਆ ਦਾ ਕੋਈ ਨਾ ਕੋਈ ਪਹਿਲੂ ਰੌਸ਼ਨ ਹੋ ਹੀ ਜਾਂਦਾ।

ਗੁਰਚਰਨ ਦੇ ਦੋਸਤ ਨਿਰਮਲ ਵੱਲ 'ਚਾਹ' ਤੇ ਗਏ ਤਾਂ ਵਰ੍ਹਦੇ ਮੀਂਹ ਵਿਚ ਗਰਮਾ-ਗਰਮ ਪਕੌੜੇ ਖਾਂਦਿਆਂ 'ਨਿਰਮਲ' ਨਾਲ ਰਹਿੰਦੇ ਉਸਦੇ ਦੋਸਤ ਹਰਸ਼ਰਨਜੀਤ ਦੀਆਂ ਗੱਲਾਂ ਅਰਥਵਾਨ ਲੱਗੀਆਂ।

"ਸੰਧੂ ਸਾਅ੍ਹਬ ! ਏਨਾਂ ਸੌਖਾ ਤੇ ਸੋਹਣਾ ਜੀਵਨ ਨਹੀਂ ਏਥੋਂ ਦੇ ਲੋਕਾਂ ਦਾ.. ਜਿਨ੍ਹਾਂ ਮੁਲਕ ਬੈਠੇ ਲੋਕਾਂ ਨੂੰ ਜਾਪਦੇ। ਅਸੀਂ ਬਹੁਤ ਕੁਝ ਗਵਾਇਆ ਹੈ... ਸਿਰਫ ਪੈਸੇ ਨੂੰ ਪਾਉਣ ਲਈ। ਅਸੀਂ ਰਿਸ਼ਤਿਆਂ ਦਾ ਨਿੱਘ ਤੇ ਮੋਹ ਗਵਾ ਲਿਆ। ਮੇਰੇ ਵੱਲ ਹੀ ਵੇਖੋ.. ਪਿਛਲੇ ਚੌਦਾਂ ਸਾਲਾਂ ਤੋਂ ਮੈਂ ਏਥੇ ਹਾਂ। ਛੋਟੇ ਛੋਟੇ ਸਨ ਮੇਰੇ ਬੱਚੇ ਜਦੋਂ ਛੱਡ ਕੇ ਆਇਆ ਸਾਂ। ਹੁਣ ਉਹ ਜੁਆਨ ਹੋ ਗਏ ਨੇ... ਚੰਗੇ ਸਕੂਲਾਂ ਵਿਚ ਪੜ੍ਹ ਵੀ ਰਹੇ ਨੇ। ਪਰ ਉਹਨਾਂ ਦਾ ਬਚਪਨ ਉਹਨਾਂ ਦੇ ਪਿਓ ਦੇ ਪਿਆਰ ਤੋਂ ਵਿਹੂਣਾ ਹੀ ਰਹਿ ਗਿਆ।

ਏਥੇ ਮੈਂ ਉਹਨਾਂ ਨੂੰ ਸੁਪਨਿਆਂ ਵਿਚ ਆਪਣੀ ਹਿੱਕ 'ਤੇ ਲਾਡ ਲਡਾਉਂਦਾ ਰਿਹਾ। ਸੁਚੇਤ ਹੋ ਕੇ ਜਦੋਂ ਖਾਲੀ ਬਾਹਵਾਂ ਵੇਖਦਾ ਸਾਂ ਤਾਂ ਅੱਖਾਂ 'ਚੋਂ ਅੱਥਰੂ ਕਿਰਦੇ ਸਨ..। ਮੇਰੀ ਪਤਨੀ ਤੇ ਮੇਰੇ ਬੱਚਿਆਂ ਨੂੰ ਮੇਰੇ ਸਮੇਤ ਪਿਛਲੇ ਸਾਲ ਕੌਣ ਮੋੜੇਗਾ! ਕਿਸ ਨੇ 'ਖਾ' ਲਏ 'ਰੁੱਗ' ਭਰਕੇ ਸਾਡੇ ਜੀਵਨ ਦੇ ਉਹ ਸਾਲ। ਉਹ 'ਰੁੱਗ' ਸਾਡੇ ਕਾਲਜੇ 'ਚੋਂ ਭਰਿਆ ਗਿਆ ਹੈ ..ਓਨਾ ਕਾਲਜਾ ਖਾਲੀ ਹੈ ਸਾਡਾ।"

ਹਰਸ਼ਰਨਜੀਤ ਭਾਵੁਕ ਹੋ ਰਿਹਾ ਸੀ। ਮੈਂ ਗੱਲਾਂ ਦਾ ਰੁਖ ਮੋੜਨਾ ਚਾਹਿਆ, "ਉਹਨਾਂ ਨੂੰ ਮੰਗਵਾ ਕਿਉਂ ਨਹੀਂ ਲੈਂਦੇ ਏਥੇ...।"

"ਓਹ ਓਥੇ ਹੀ ਰਹਿਣ ਤਾਂ ਚੰਗਾ ਹੈ!"

ਮੈਨੂੰ ਹਰਸ਼ਰਨਜੀਤ ਦਾ ਵਿਰੋਧਾ-ਭਾਸ ਸਮਝ ਵਿਚ ਨਾ ਆਇਆ। ਉਹਨੇ ਗੱਲ ਦੀ ਲੜੀ ਜਾਰੀ ਰੱਖੀ—

"...ਓਥੇ ਰਹਿਣਗੇ ਤਾਂ ਆਪਣੀ ਧਰਤੀ, ਆਪਣੇ ਕਲਚਰ ਨਾਲ ਤਾਂ ਜੁੜੇ ਰਹਿਣਗੇ...ਭਾਵੇਂ ਕੁਝ ਨਾ ਕੁਝ ਹੀ ਸਹੀ..ਉਂਝ ਸਿਰ 'ਤੇ ਪਿਓ ਦਾ ਕੁੰਡਾ ਨਾ ਹੋਣ ਕਰਕੇ ਤੇ ਪੈਸੇ ਖੁਲ੍ਹੇ ਹੋਣ ਸਦਕਾ ਉਹਨਾਂ ਦੇ ਵਿਗੜ ਜਾਣ ਦਾ ਵੀ ਖ਼ਦਸ਼ਾ ਬਣਿਆਂ ਰਹਿੰਦਾ ਹੈ...ਪਰ ਜਿਨ੍ਹਾਂ ਨੇ ਬੱਚੇ ਏਥੇ ਮੰਗਵਾ ਲਏ ਜਾਂ ਜਿਨ੍ਹਾਂ ਦੇ ਏਥੇ ਹੀ ਜੰਮ ਕੇ ਜਵਾਨ ਹੋਏ ਨੇ...ਉਹ ਕਿਹੜੇ ਸੌਖੇ ਨੇ...ਏਥੇ ਦੀ ਆਜ਼ਾਦੀ ਨੇ ਮੁੰਡਿਆਂ ਕੁੜੀਆਂ ਦੇ ਸਿਰ ਫੇਰ ਦਿਤੇ। ਬੇਮੁਹਾਰੇ ਹੋ ਜਾਂਦੇ ਨੇ ਉਹ। ਕੁੜੀਆਂ ਕਾਲਿਆਂ ਜਾਂ ਗੋਰਿਆਂ ਨਾਲ ਨਾ ਨਿਕਲ ਜਾਣ, ਜਾਂ ਮੁੰਡੇ ਕੋਈ ਗੋਰੀ ਕਾਲੀ ਨਾ ਚੰਬੇੜ ਲੈਣ...ਹਰ ਵੇਲੇ ਸਿਰ 'ਤੇ ਤਲਵਾਰ ਲਟਕਦੀ ਰਹਿੰਦੀ ਹੈ! ...ਰਹੀ ਮੇਰੀ ਗੱਲ, ਮੈਂ ਤਾਂ ਅਜੇ ਆਪਣਾ ਮਕਾਨ ਵੀ ਨਹੀਂ ਖਰੀਦ ਸਕਿਆ ..ਕਿਰਾਏ 'ਤੇ ਰਹਿੰਦਾ ਹਾਂ।"

ਕਿਸੇ ਨਾ ਕਿਸੇ ਦਾ ਕੁਝ 'ਗਵਾਚਾ' ਜ਼ਰੂਰ ਸੀ। ਰੂਬੀ ਦੇ ਘਰ ਖਾਣੇ 'ਤੇ ਜਦੋਂ ਉਹਦੇ ਸਹਿਕਰਮੀ ਗੁਰਿੰਦਰ ਬਾਜਵਾ ਨੂੰ ਪਤਾ ਲਗਾ ਕਿ ਮੈਂ ਲੇਖਕ ਹਾਂ, ਤਾਂ ਉਹਨੇ ਆਪਣੇ ਅੰਦਰ 'ਪੱਥਰ' ਹੋ ਗਈ ਹਰਿਆਵਲ ਦੀ ਬਾਤ ਛੂਹ ਲਈ—

"ਸੰਧੂ ਸਾਹਿਬ! ਅੰਦਰ ਹੀ ਸੌਂ ਗਿਆ ਸਭ ਕੁਝ... ਕੰਮ ਤੇ ਪੈਸੇ ਦੇ ਬੋਝ ਨੇ ਨੱਪ ਲਈਆਂ ਕੋਮਲ ਕਰੂੰਬਲਾਂ।"

ਉਸ ਨੂੰ ਭੁੱਲੀਆਂ, ਵਿਸਰੀਆਂ ਯਾਦਾਂ ਪੁੰਗਰਦੀਆਂ ਨਜ਼ਰ ਆਈਆਂ।

"ਤੁਹਾਨੂੰ ਦੋ ਚਾਰ ਵਾਰ ਮਿਲਾਂਗਾ ਤਾਂ ਸ਼ਾਇਦ ਮੇਰੇ ਅੰਦਰਲਾ ਬੀ ਫਿਰ ਫੁੱਟ ਪਵੇ। ਕਦੀ ਉਹ ਵੀ ਦਿਨ ਸਨ ਜਦੋਂ ਛੇਵੇਂ ਦਹਾਕੇ ਦੇ ਅੰਤ ਤੇ ਸੱਤਵੇਂ ਦੇ ਸ਼ੁਰੂ ਤੱਕ ਮੈਂ ਵੀ ਕਵਿਤਾ ਲਿਖਦਾ ਹੁੰਦਾ ਸਾਂ। ਪ੍ਰੀਤਲੜੀ ਵਿਚ ਛਪਦੀਆਂ ਸਨ ਮੇਰੀਆਂ ਕਵਿਤਾਵਾਂ..."

ਮੈਨੂੰ ਖੁਸ਼ੀ ਹੋਈ ਕਿ ਮੇਰੇ ਸਾਹਮਣੇ ਇਕ ਲੇਖਕ ਬੈਠਾ ਸੀ—ਦਿਲ ਦੀਆਂ ਕਹਿਣ ਵਾਲਾ ਤੇ ਸੁਣਨ ਵਾਲਾ।

"...ਸ਼ਿਵ ਕੁਮਾਰ ਅਜੇ ਨਵਾਂ ਨਵਾਂ ਉਠ ਰਿਹਾ ਸੀ ਉਦੋਂ। ਸਾਡਾ ਯਾਰ ਸੀ, ਮਹਿਫ਼ਲਾਂ ਦਾ ਸਾਥੀ...ਕੁੜੀਆਂ ਵਰਗਾ ਮਲੂਕੜਾ ਜਿਹਾ...ਉਦਾਸ ਚਿਹਰੇ ਵਾਲਾ। ਕਿਆ ਦਿਨ ਸਨ ਉਹ! ਰਾਂਗਲੇ...ਮੁਹੱਬਤਾਂ ਭਰੇ...ਮਸਤੀ ਦੇ ਆਲਮ ਵਾਲੇ...ਨਿਰ੍ਹੀ ਕਵਿਤਾ ਵਰਗੇ। ਹੁਣ ਤਾਂ ਸੰਧੂ ਸਾਹਿਬ ਅਸੀਂ ਭੈੜੀ ਵਾਰਤਕ ਜਿਹੇ ਵੀ ਨਹੀਂ ਰਹੇ।"

ਉਹ ਕਰੋੜਾਂ ਦਾ ਵਪਾਰੀ ਆਪਣੀ 'ਗ਼ਰੀਬੀ' ਉਤੇ ਹਓਕੇ ਲੈ ਰਿਹਾ ਸੀ।

ਮੈਂ ਸੋਚਿਆ ਹੋਰਨਾਂ ਨਾਲ ਵੀ ਗੱਲਬਾਤ ਕੀਤੀ ਜਾਵੇ। ਰੂਬੀ ਦੀ ਪਤਨੀ ਦਾ ਭਰਾ, ਇਕ ਖੂਬਸੂਰਤ ਨੌਜਵਾਨ ਸਾਡੀ ਸੇਵਾ ਵਿਚ ਜੁੱਟਿਆ ਹੋਇਆ ਸੀ। ਮੈਂ ਉਸਨੂੰ ਪੁਛਿਆ, "ਤੁਸੀਂ ਵੀ ਕੋਈ ਪੰਜਾਬੀ ਦੀ ਸਾਹਿਤਕ ਕ੍ਰਿਤ ਪੜ੍ਹੀ ਹੈ?"

"...ਬਹੁਤਾ ਨਹੀਂ ..ਮੈਂ ਅੰਗਰੇਜ਼ੀ ਸਕੂਲ ਦਾ ਪੜ੍ਹਿਆਂ। ਹਾਂ, ਅੰਮ੍ਰਿਤਾ ਪ੍ਰੀਤਮ ਦੀ ਇਕ ਕਵਿਤਾ ਸਕੂਲ ਵਿਚ ਪੜ੍ਹੀ ਸੀ—ਅੱਜ ਆਖਾਂ ਵਾਰਿਸਸ਼ਾਹ ਨੂੰ, ਕਿਤੇ ਕਬਰਾਂ ਵਿਚੋਂ ਬੋਲ।"

ਮੈਨੂੰ ਖਿਆਲ ਆਇਆ ਕਈ ਲੋਕ ਲਿਖ ਲਿਖਕੇ ਢੇਰਾਂ ਦੇ ਢੇਰ ਲਾ ਦਿੰਦੇ ਨੇ...ਘੱਟ ਅੰਮ੍ਰਿਤਾ ਪ੍ਰੀਤਮ ਨੇ ਵੀ ਨਹੀਂ ਲਿਖਿਆ, ਪਰ ਇਹ ਇਕੋ ਕਵਿਤਾ ਹੀ ਅੰਮ੍ਰਿਤਾ ਨੂੰ 'ਅਮਰ' ਰੱਖਣ ਲਈ ਕਾਫ਼ੀ ਸੀ ਸ਼ਾਇਦ!

ਕਬਰਾਂ ਦਾ ਜ਼ਿਕਰ ਛਿੜ ਪਿਆ ਸੀ, ਮੈਂ ਉਸ ਨੂੰ ਪੁਛਿਆ, "ਮੈਂ ਏਥੇ ਬਹੁਤੇ ਲੋਕ ਅਜਿਹੇ ਵੇਖੇ ਨੇ, ਜਿਹੜੇ ਆਪਣੇ ਅੰਦਰ ਕੋਈ ਨਾ ਕੋਈ 'ਕਬਰ' ਲਈ ਬੈਠੇ ਹਨ... ਤੁਹਾਨੂੰ ਅਮਰੀਕਾ 'ਚ ਆ ਕੇ ਕਿਹੋ ਜਿਹਾ ਲੱਗੇ?"

ਉਹ ਬੜਾ ਸਪਸ਼ਟ ਸੀ, "ਬਹੁਤ ਵਧੀਆ ਲੱਗਾ ਅਮਰੀਕਾ! ਬਹੁਤ ਹੀ ਵਧੀਆ!!"

"ਕਿਉਂ?"

"ਏਥੋਂ ਦੇ ਨੈਸ਼...ਏਥੋਂ ਦੀ ਆਜ਼ਾਦੀ...ਏਥੋਂ ਦੇ ਅੱਗੇ ਵਧਣ ਦੇ ਮੌਕੇ......America is a great country...I slaute Amrica. ਮੈਂ ਕਹਿੰਨਾ ਗੋਰਿਆਂ ਦੀ ਇਹ ਵੀ ਬਹਾਦਰੀ ਹੈ ਕਿ ਸਾਡੇ ਵਰਗੇ ਪਛੜੇ ਮੁਲਕਾਂ ਦੇ ਪਛੜੇ ਵਿਚਾਰਾਂ ਵਾਲੇ ਲੋਕਾਂ ਨੂੰ ਬਰਦਾਸ਼ਤ ਕਰੀ ਜਾਂਦੇ ਨੇ। ਇਥੋਂ ਦੀਆਂ ਸਰਕਾਰਾਂ ਦੀ ਵੀ ਇਹੋ ਬਹਾਦਰੀ ਹੈ ਕਿ ਇਥੇ ਵਣ ਵਣ ਦੀ ਲੱਕੜੀ ਇਕੱਠੀ ਹੈ...ਇਹਨਾਂ 'ਲੱਕੜੀਆਂ' ਦੇ ਆਪਣੇ ਮੁਲਕ ਵਿਚ ਕੋਈ ਗੜਬੜ ਹੋਵੇ, ਸਮੱਸਿਆ ਹੋਵੇ ਤੇ ਇਹ ਜਲੂਸ ਅਮਰੀਕਾ ਦੀਆਂ ਸੜਕਾਂ ਤੇ ਕੱਢਦੇ ਰਹਿੰਦੇ ਨੇ...ਮੁਜ਼ਾਹਰੇ ਕਰਦੇ ਰਹਿੰਦੇ ਨੇ...ਇਨ੍ਹਾਂ ਦਾ ਇਹ ਖ਼ਰੂਦ ਬਰਦਾਸ਼ਤ ਕਰਨਾ, ਇਨ੍ਹਾਂ ਦੀ ਬਹਾਦਰੀ ਨਹੀਂ ਤਾਂ ਕੀ ਹੈ?"

ਮੈਂ ਉਸ ਦੀ ਗੱਲ ਨਾ ਹੀ ਟੋਕਣੀ ਚਾਹੀ ਨਾ ਹੀ ਬਹਿਸ ਵਿਚ ਪੈਣਾ ਚਾਹਿਆ, ਭਾਵੇਂ ਕਿ ਮੇਰੇ ਮਨ ਵਿਚ ਇਹ ਆਇਆ ਵੀ ਕਿ ਉਸਨੂੰ ਆਖਾਂ—"ਭਲਿਆ ਮਾਣਸਾ, ਇਹਨਾਂ 'ਲੱਕੜੀਆਂ' ਦੇ ਪਛੜੇ ਮੁਲਕਾਂ ਵਿਚ ਗੜਬੜ ਤੇ ਸਮਸਿਆ ਵੀ ਤਾਂ ਬਹੁਤੀ ਵਾਰ ਅਮਰੀਕੀ ਸਾਮਰਾਜ ਦੀ ਹੀ ਪੈਦਾ ਕੀਤੀ ਕਾਰਵਾਈ ਹੁੰਦੀ।"

ਉਹ ਨੌਜਵਾਨ ਕਹਿ ਰਿਹਾ ਸੀ, "...ਬਾਕੀ ਮੇਰੇ ਅੰਦਰ ਕੋਈ 'ਕਬਰ' ਨਹੀਂ। ਇਹ ਕਬਰਾਂ ਪਿਛਲੀ ਪੀੜ੍ਹੀ ਦੇ ਮਨਾਂ ਅੰਦਰ ਹਨ। ...ਸਾਡੇ ਲਈ—ਨਵਿਆਂ ਲਈ ਤਾਂ ਇਹ ਮੁਲਕ ਬਹੁਤ ਵਧੀਆ ਹੈ...ਅੱਗੇ ਵਧਣ ਲਈ... ਅਸਮਾਨਾਂ ਵਿਚ ਉੱਡਣ ਲਈ। ...ਅਸੀਂ ਆਪਣੇ ਖੰਭਾਂ ਨਾਲ 'ਪਿਛੇ ਵੱਲ ਦੇਖਣ' ਦਾ ਭਾਰ ਨਹੀਂ ਬੱਧਾ ਹੋਇਆ।"

ਮੈਂ ਹਰੇਕ ਮਹਿਫ਼ਿਲ ਵਿਚੋਂ ਸੁਨਹਿਰੀ ਕਿਣਕਿਆਂ ਵਰਗੀਆਂ ਗੱਲਾਂ ਚੁਣੀ ਜਾ ਰਿਹਾ ਸਾਂ। ਇਕ ਦਿਨ ਰਾਤ ਦੇ ਖਾਣੇ ਦੀ ਦਾਅਵਤ ਗੁਰਬਚਨ ਸਿੰਘ ਉਰਫ ਪੀਟਰ ਵਿਲੋਂ ਵੱਲੋਂ ਸੀ ਅਤੇ ਇਹ ਸਚਮੁੱਚ ਹੀ ਮੇਰੇ 'ਸਨਮਾਨ' ਵਿਚ ਕੀਤੀ ਗਈ ਸੀ। ਗੁਰਬਚਨ ਮੇਰੇ ਗੁਆਂਢੀ ਪਿੰਡ ਪੱਧਰੀ ਦੇ ਅਧਿਆਪਕ ਦੋਸਤ ਕਾਲਾ ਸਿੰਘ ਦਾ ਛੋਟਾ ਭਰਾ ਸੀ। ਬੀੜ ਬਾਬਾ ਬੁੱਢਾ ਸਾਹਿਬ ਕਾਲਜ ਵਿਚ ਪੜ੍ਹਦਿਆਂ ਕਬੱਡੀ ਤੇ ਭਲਵਾਨੀ ਦੇ ਖੇਤਰ ਵਿਚ ਮੁੱਦਲੀਆਂ ਮੱਲਾਂ ਮਾਰਨ ਤੋਂ ਪਿਛੋਂ ਅਮਰੀਕਾ ਆ ਗਿਆ ਸੀ। ਉਸਦਾ ਇਕ ਹੋਰ ਭਰਾ ਵੀ ਏਥੇ ਉਸ ਕੋਲ ਸੀ। ਮੈਨੂੰ ਖ਼ੁਸ਼ੀ ਸੀ ਕਿ ਗੁਰਬਚਨ 'ਸੱਚੀ ਮੁੱਚੀ' ਮੇਰੇ ਬਾਰੇ ਜਾਣਦਾ ਸੀ ਤੇ ਉਸਨੂੰ ਸਦਾ ਵਾਂਗ ਇਹ ਦੱਸਣ ਦੀ ਲੋੜ ਨਹੀਂ ਸੀ, "ਇਹ ਬੜੇ ਵੱਡੇ ਲਿਖਾਰੀ ਨੇ ਜੀ...ਇਹਨਾਂ ਕਰਤਾਰ ਦੀ ਜੀਵਨੀ ਲਿਖੀ ਹੈ ਜੀ...।"

ਜਦੋਂ ਗੁਰਚਰਨ ਜਾਂ ਕੋਈ ਹੋਰ ਮੇਰੇ ਬਾਰੇ ਦੱਸਦਾ ਹੁੰਦਾ ਸੀ ਤਾਂ ਮੈਨੂੰ ਬੜੀ ਸ਼ਰਮ ਆਉਂਦੀ ਸੀ। ਸ਼ਰਮ ਤਾਂ ਆਉਂਦੀ ਸੀ ਮੂੰਹ ਉਤੇ ਤਾਰੀਫ਼ ਕੀਤੇ ਜਾਣ ਦੀ ਪਰ ਮੈਨੂੰ ਨਾਲ ਦੇ ਨਾਲ ਇਹ ਵੀ ਲੱਗਦਾ ਹੁੰਦਾ ਕਿ ਇਹ ਤਾਰੀਫ਼ ਮੇਰਾ ਕੁਝ ਬਹੁਤਾ ਸਵਾਰਨ ਵਾਲੀ ਨਹੀਂ ਕਿਉਂਕਿ ਜਿੰਨ੍ਹਾਂ ਦਾ ਸਾਹਿਤ ਪੜ੍ਹਨ ਪੜ੍ਹਾਉਣ ਨਾਲ ਵਾਸਤਾ ਹੀ ਕੋਈ ਨਹੀਂ ਉਹਨਾਂ ਨੂੰ ਜੋ ਮਰਜ਼ੀ ਆਖੀ ਜਾਵੋ ਉਹਨਾਂ ਲਈ ਕੀ ਅਰਥ ਰੱਖਦਾ ਸੀ। ਪਰ ਅੱਜ ਮੈਂ ਆਪਣੇ 'ਗਿਰਾਈਂ' ਦੇ ਘਰ ਸਾਂ। ਮੈਨੂੰ ਸ਼ਰਮਿੰਦੇ ਨਹੀਂ' ਸੀ ਹੋਣਾ ਪਿਆ। ਹੁਣ ਮੈਨੂੰ ਸਾਰੇ ਜਾਣ ਚੁੱਕੇ ਸਨ ਹਰਬੰਸ ਸਿੰਘ ਵਿਲੋਂ, ਅਵਤਾਰ ਲਾਲੀ, ਸੁਰਜੀਤ ਤੇ ਮਹਿਫ਼ਿਲ ਵਿਚ ਸ਼ਾਮਲ ਹੋਰ ਲੋਕ। ਹੁਣ ਮੈਨੂੰ ਸ਼ਰਾਬ ਨਾ ਪੀਣ ਅਤੇ ਮੀਟ ਨਾ ਖਾਣ ਕਰਕੇ ਇਹ ਵੀ ਨਹੀਂ ਸੀ ਸੁਣਨਾ ਪੈਣਾ, "ਕੀ ਜੁਆਬ ਦਿਉਗੇ ਧਰਮਰਾਜ ਨੂੰ...ਭੁੱਖੇ ਭਾਣੇ ਹੀ ਆ ਗਏ ਆਂ ਦੁਨੀਆਂ ਤੋਂ, ਨਾ ਕੁਝ ਖਾ ਕੇ ਵੇਖਿਆ...ਨਾ ਪੀ ਕੇ..."

ਮੈਂ ਜੂਸ ਦੇ ਘੁੱਟ ਭਰ ਰਿਹਾ ਸਾਂ ਤੇ ਪਨੀਰ ਦੇ ਪਕੌੜੇ ਖਾ ਰਿਹਾ ਸਾਂ। ਦੂਸਰੇ ਦੋਸਤ ਵੱਖ ਵੱਖ ਤਰ੍ਹਾਂ ਦੇ ਭੁੰਨੇ ਹੋਏ ਮੀਟ ਨੂੰ ਚਿਥਦੇ ਹੋਏ ਬੀਅਰ ਤੇ ਵਿਸਕੀ ਦੀਆਂ ਚੁਸਕੀਆਂ ਭਰ ਰਹੇ ਸਨ। ਗੱਲਾਂ ਸਨ...ਇਧਰੋਂ ਉੱਡਦੀਆਂ ਉਧਰ ਤੇ ਉਧਰੋਂ ਉਡਦੀਆਂ ਇਧਰ...ਪਤੰਗ ਵਾਂਗ ਹੁਲਾਰੇ ਲੈਂਦੀਆਂ। ਹਰਬੰਸ ਸਿੰਘ ਵਿਲੋਂ ਸਾਦਾ ਦਿਲ ਇਨਸਾਨ ਮੇਰੇ ਮਾਣ ਕਰਕੇ ਇਸ ਪਾਰਟੀ ਵਿਚ ਸ਼ਾਮਲ ਹੋਇਆ ਸੀ। ਉਹ ਆਪਣੇ ਜੀਵਨ ਸੰਘਰਸ਼ ਦੀ ਕਹਾਣੀ ਸੁਣਾ ਰਿਹਾ ਸੀ। 'ਕੱਖ' ਤੋਂ 'ਲੱਖ' ਹੋ ਜਾਣ ਦਾ ਬੇਬਾਕ ਬਿਰਤਾਂਤ।...ਲਾਲੀ ਆਪਣੇ ਲਤੀਫ਼ਿਆਂ ਨਾਲ ਰੰਗ ਭਰ ਰਿਹਾ ਸੀ।

ਕਿਸੇ ਵੱਲੋਂ ਜ਼ਿਕਰ ਕੀਤਾ ਜਾ ਰਿਹਾ ਸੀ ਪਾਕਿਸਤਾਨ ਜਾਣ ਦਾ...ਨਵਾਜ਼ ਸ਼ਰੀਫ਼ ਦੇ ਭਰਾ ਦੀ ਕੁੜੀ ਦੇ ਵਿਆਹ 'ਤੇ ਉਸ ਵਿਆਹ ਵਿਚ ਸ਼ਾਮਲ ਹੋਣ ਦਾ। ਪਾਕਿਸਤਾਨ ਦੇ ਆਈ. ਜੀ. ਪੁਲਿਸ ਵੱਲੋਂ ਗੱਡੀ 'ਚ ਬਿਠਾ ਕੇ ਲੈ ਕੇ ਜਾਣ ਦਾ ਤੇ ਉਸ ਵੱਲੋਂ 'ਪੰਜਵੜ' ਦੀ 'ਜਰਨੈਲੀ' ਦੀ ਤਾਰੀਫ਼ ਕਰਨ ਦਾ...।

ਕਾਲਾ ਸਿੰਘ ਤੇ ਗੁਰਬਚਨ ਦਾ ਛੋਟਾ ਭਰਾ ਮੈਨੂੰ ਬਾਰ ਬਾਰ ਉਠਕੇ ਪਿਛਲੇ ਕਮਰੇ 'ਚ ਆਪਣੇ ਨਾਲ ਜਾਣ ਲਈ ਆਖਣ ਲੱਗਾ। ਉਸਨੂੰ ਸ਼ਰਾਬ ਦਾ ਨਸ਼ਾ ਚੜ੍ਹ ਗਿਆ ਸੀ।

"ਜਾਓ ਇਹਦੀ ਵੀ ਸੁਣ ਲਓ..." ਕਿਸੇ ਨੇ ਆਖਿਆ।"

ਉਹ ਮੈਨੂੰ ਪਿਛਲੇ ਅੰਦਰ ਲੈ ਗਿਆ। ਘੁੱਟ ਕੇ ਜੱਫੀ ਪਾਈ ਤੇ ਆਖਣ ਲੱਗਾ, "ਭਾ ਜੀ! ਅਸੀਂ ਤੁਹਾਡੇ ਛੋਟੇ ਵੀਰ ਹਾਂ...ਕਿਸੇ ਕਿਸਮ ਦੀ ਸੇਵਾ ਦੱਸੋ...।" ਉਸਨੇ ਮੈਨੂੰ ਫੇਰ ਆਪਣੇ ਨਾਲ ਘੁੱਟ ਲਿਆ, "ਕਿਸੇ ਵੀ ਕਿਸਮ ਦੀ..." ਮੇਰੇ ਦੋਵੇਂ ਹੱਥ ਘੁੱਟੀ ਉਹ ਬੋਲੀ ਗਿਆ।

"...ਭਾ ਜੀ! ਤੁਹਾਡਾ ਘਰ ਡਾਕਟਰ ਕਰਮ ਚੰਦ ਦੀ ਦੁਕਾਨ ਨਾਲ ਦਾ ਸੀ...ਹੈ ਨਾ?...ਅਸੀਂ ਸੁਰ ਸਿੰਘ ਪੜ੍ਹਨ ਜਾਂਦੇ ਸਾਂ...ਤੁਸੀਂ ਅਜੇ ਸੁਰ ਸਿੰਘ ਨਹੀਂ ਸਾਓ ਲੱਗੇ...ਅਸੀਂ ਤੁਹਾਨੂੰ ਵੇਖਦੇ ਹੁੰਦੇ ਸਾਂ।...ਤੁਸੀਂ ਵਾਲੀਬਾਲ ਬੜਾ ਵਧੀਆ ਖੇਡਦੇ ਸੀ...। ਤੁਸੀਂ ਸਾਡੇ ਵੱਡੇ ਭਰਾ...ਤੁਹਾਨੂੰ ਜੱਫੀ ਪਾਉਂਦਾਂ ਤਾਂ ਲੱਗਦੈ ਭਾਊ ਕਾਲਾ ਸਿੰਘ ਨੂੰ ਗਲ ਨਾਲ ਲਾ ਰਿਹਾਂ...ਕੋਈ ਸੇਵਾ ਦੱਸੋ। ਕੋਈ ਵੀ...ਤੁਸੀਂ ਸਾਡੇ ਵੱਡੇ ਭਰਾ...ਕਾਲਾ ਸੁੰਹ...ਸੰਧੂ ਸਾਹਬ ਵਰਿਆਮ ਸਿੰਘ...ਅਸੀਂ ਨੰਦ ਦੀ ਦੁਕਾਨ ਤੋਂ ਪਕੌੜੇ ਖਾਂਦੇ ਹੁੰਦੇ ਸਾਂ...ਤੁਹਾਡੇ ਘਰ ਅੱਗੋਂ ਗੁਰਲਾਲ ਦੀ ਦੁਕਾਨ ਤੋਂ ਚਾਹ ਤੇ ਬਰਫ਼ੀ...ਮੇਰੇ ਵੱਡੇ ਭਰਾ ਤੁਸੀਂ...", ਉਹਨੇ ਮੈਨੂੰ ਫਿਰ ਹਿੱਕ ਨਾਲ ਘੁਟ ਲਿਆ।

ਮੈਂ ਉਸਦੇ ਧਰਤੀ ਤੇ ਬਚਪਨ ਦੇ ਹੇਰਵੇ ਬਾਰੇ ਸੋਚ ਰਿਹਾ ਸਾਂ। ਉਹ ਮੇਰੇ ਰਾਹੀਂ ਆਪਣੇ ਸਕੂਲੀ ਦਿਨ ਯਾਦ ਕਰ ਰਿਹਾ ਸੀ, ਆਪਣੇ ਭਰਾ ਨੂੰ ਮਿਲ ਰਿਹਾ ਸੀ। ਬਾਹਰ ਮਹਿਫ਼ਲ ਸਿਖ਼ਰ 'ਤੇ ਪਹੁੰਚ ਚੁਕੀ ਸੀ। ਖਾਣਾ ਲੱਗ ਗਿਆ ਸੀ।

ਖਾਣਾ ਖਾਕੇ ਉੱਠ ਕੇ ਤੁਰਨ ਲੱਗੇ ਤਾਂ ਗੁਰਬਚਨ ਉਰਫ ਪੀਟਰ ਢਿਲੋਂ ਨੇ ਇਕ ਚਿੱਟਾ ਬੰਦ ਲਿਫ਼ਾਫ਼ਾ ਮੇਰੇ ਹੱਥ ਫੜਾਉਂਦਿਆਂ ਬੇਨਤੀ ਕੀਤੀ, "ਇਹ ਚਿੱਠੀ ਘਰ ਜਾ ਕੇ ਪੜ੍ਹਿਓ...!"

ਮੈਂ ਝਿਜਕਿਆ, ਹੱਥ ਪਿੱਛੇ ਕੀਤੇ। ਪਰ ਸਾਰਿਆਂ ਆਖਿਆ, "ਲੈ ਲਓ, ਲੈ ਲਓ...ਲੈਣੀ ਪੈਣੀ ਆਂ।"

ਘਰ ਆ ਕੇ ਮੈਂ ਚਿੱਠੀ ਖੋਲ੍ਹੀ, ਤਿੰਨ ਸੌ ਡਾਲਰ ਦੇ ਖੜਕਦੇ ਨੋਟਾਂ ਸਮੇਤ ਇਕ ਕਾਗਜ਼ ਤੇ ਇਹ ਸਤਰਾਂ ਲਿਖੀਆਂ ਹੋਈਆਂ ਸਨ—

"ਭਾਅ ਜੀ! ਵਰਿਆਮ ਸਿੰਘ ਜੀ! ਅਸੀਂ ਆਪਦੇ ਬਹੁਤ ਹੀ ਅਹਿਸਾਨਮੰਦ ਹਾਂ ਜੀ, ਜੋ ਆਪਣਾ ਕੀਮਤੀ ਸਮਾਂ ਕੱਢ ਕੇ ਸਾਡੇ ਘਰ ਆਏ ਹੋ ਜੀ। ਅਸੀਂ ਤੁੱਛ ਜਿਹੀ ਸੇਵਾ ਆਪ ਦੇ ਭੇਟ ਕਰ ਰਹੇ ਹਾਂ ਜੋ ਕੁਝ ਵੀ ਨਹੀਂ ਜੀ। ਭਾ ਜੀ! ਅਸੀਂ ਆਪਦਾ ਬਹੁਤ ਹੀ ਸਤਿਕਾਰ ਕਰਦੇ ਹਾਂ ਜੀ...ਜਿਹੜੇ ਪੰਜਾਬੀ ਜ਼ਬਾਨ ਤੇ ਪੰਜਾਬੀ ਸਭਿਆਚਾਰ ਨੂੰ ਫੈਲਾ ਰਹੇ ਹੋ ਜੀ।"

ਚਿੱਠੀ ਦੀ ਇਬਾਰਤ ਪੜ੍ਹਦਿਆਂ ਮੈਂ ਸੋਚਿਆ— ਗੁਰਬਚਨ ਕਿੰਨੀਆਂ ਸਿਆਣੀਆਂ ਗੱਲਾਂ ਕਰਨ ਲੱਗ ਪਿਐ।

"...ਅਸੀਂ ਆਪ ਜੀ 'ਤੇ ਬਹੁਤ ਮਾਣ ਕਰਦੇ ਹਾਂ ਕਿ ਸਾਡਾ ਵੀ ਕੋਈ ਗਿਰਾਈਂ ਹੈ ਜੀ, ਜਿਸ ਨੇ ਪੰਜਾਬੀ ਬੋਲੀ, ਆਪਣੀ ਮਾਤ-ਭਾਸ਼ਾ ਲਈ ਕੰਮ ਕਰਨ ਦਾ ਉੱਦਮ ਕੀਤਾ ਹੈ ਜੀ। ...ਅਸੀਂ ਅਰਦਾਸ ਕਰਦੇ ਹਾਂ ਜੀ ਕਿ ਤੁਸੀਂ ਸਦਾ ਇਸੇ ਤਰ੍ਹਾਂ ਮਾਤ-ਭਾਸ਼ਾ ਦੀ ਸੇਵਾ ਕਰਦੇ ਰਹੋ ਜੀ।"

ਚਿੱਠੀ ਪੜ੍ਹਕੇ ਮੈਂ ਆਪਣੇ ਜ਼ਰੂਰੀ ਕਾਗਜ਼ਾਂ 'ਚ ਸਾਂਭ ਲਈ। ਮੈਂ ਖੁਸ਼ ਹੋਇਆ ਕਿ ਗੁਰਚਰਨ ਤੇ ਨਰਬੀਰ ਹੁਰਾਂ ਤੋਂ ਇਲਾਵਾ ਕੋਈ ਹੋਰ ਵੀ ਮੇਰਾ ਆਪਣਾ...ਮੇਰੇ ਕੰਮ ਨੂੰ ਸਹੀ ਨੁਕਤੇ ਤੋਂ ਸਮਝਣ ਵਾਲਾ ਮਿਲਿਆ ਹੈ; ਭਾਵੇਂ ਕਿ ਇਸ ਵਿਚ ਇਲਾਕੇ ਦੀ ਅਪਣੱਤ ਤੇ ਧਰਤੀ ਦਾ ਮੋਹ ਵੀ ਸ਼ਾਮਲ ਸੀ ਅਤੇ ਇਸ ਦਾ ਪਤਾ ਮੈਨੂੰ ਤਿੰਨ ਸੌ ਡਾਲਰਾਂ ਦੇ ਨੋਟਾਂ ਤੋਂ ਨਹੀਂ, ਉਸ ਚਿੱਠੀ ਤੋਂ ਮਿਲਿਆ। ਚਿੱਠੀ ਵਿਚ ਬਾਰ ਬਾਰ ਵਰਤੇ 'ਜੀ' ਦੀ ਮਿਸਰੀ ਮੇਰੇ ਮਨ ਵਿਚ ਘੁਲਦੀ ਜਾ ਰਹੀ ਸੀ ਤੇ ਮੇਰੇ ਸਾਹਾਂ ਵਿਚੋਂ ਪੁਰਾਣੇ ਮੁਹੱਬਤੀ ਸਭਿਆਚਾਰ ਦੀ ਮਹਿਕ ਆਉਣ ਲੱਗੀ। ਮੈਨੂੰ ਰਿਸ਼ਤੇ 'ਚੋਂ ਅਨਪੜ੍ਹ' ਫ਼ੌਜਣ ਭਾਬੀ' ਦੇ ਬੋਲ ਯਾਦ ਆਏ, ਜਿਸ ਨੂੰ ਵਿਆਕਰਣ ਦਾ ਗਿਆਨ ਤਾਂ ਕੀ ਹੋਣਾ ਸੀ...ਪਰ ਜਿਸ ਨੂੰ 'ਜੀ' ਸ਼ਬਦ ਵਿਚਲੀ ਮੁਹੱਬਤ ਤੇ ਸਤਿਕਾਰ ਦਾ ਪੂਰਾ ਇਲਮ ਸੀ। ਜਦੋਂ ਇਕ ਵਾਰ ਫ਼ੌਜੀ ਭਾਊ ਛੁੱਟੀ ਆਇਆ ਤਾਂ ਅਸੀਂ ਨਿੱਕੇ ਨਿਆਣੇ ਉਹਨਾਂ ਦੀ ਡਿਉਢੀ ਵਿਚ ਖੇਡ ਰਹੇ ਸਾਂ। 'ਭਾਬੀ ਫ਼ੌਜਣ' ਨੇ ਫ਼ੌਜੀ ਹੱਥੋਂ ਟਰੰਕ ਫੜਦਿਆਂ ਮੁਸਕਰਾ ਕੇ ਨਿਹੋਰਾ ਦਿਤਾ, "ਜੀ ਆਇਆਂ ਨੂੰ ਜੀ...ਜੀ ਤੂੰ ਤਾਂ ਸਾਨੂੰ ਜਾ ਕੇ ਅਸਲੋਂ ਈ ਭੁੱਲ ਗਿਆ ਜੀ...ਤੂੰ ਚਿੱਠੀ ਤਾਂ ਕੀ ਲਿਖਣੀ ਸੀ ਸਾਨੂੰ ਛੀਮ ਵੀ ਨਾ ਮਾਰੀ ਜੀ... ਤੂੰ ਜੀ...ਤੂੰ ਜੀ..."। ਤੇ ਫ਼ੌਜਣ ਦੇ ਬੁੱਲ੍ਹਾਂ 'ਤੇ ਮੁਸਕਾਨ ਅਤੇ ਅੱਖਾਂ ਵਿਚ ਅੱਥਰੂ ਘੁਲ ਆਏ ਸਨ।

ਮੈਂ ਗੁਰਬਚਨ ਦੀ ਚਿੱਠੀ ਨੂੰ ਚੁੰਮ ਲਿਆ! ਲੱਗਾ ਫ਼ੌਜੀ ਨੇ ਫ਼ੌਜਣ ਦੇ ਤਪਦੇ ਹੋਠਾਂ ਤੇ ਹੋਠ ਰੱਖ ਦਿਤੇ ਹੋਣ!!

[ਚਲਦਾ]

# ਲਹਿੰਦੇ ਪੰਜਾਬ ਦੇ ਸ਼ਾਇਰਾਂ ਦੀਆਂ ਮਿੰਨੀ ਨਜ਼ਮਾਂ

## ਖਾਲਦ ਅਰਮਾਨ

**ਸਿਆਸਤਦਾਨ ਤੇ ਅਵਾਮ**

ਚੋਰ ਤੇ ਕੁੱਤੀ 'ਕੱਠੇ ਹੋ ਗਏ
ਸਾਧ ਹੋਏ ਬਦਨਾਮ
ਬਹੁਤ ਚਲਾਕ ਸਿਆਸਤ ਵਾਲੇ
ਸਿੱਧੇ ਸੰਤ ਅਵਾਮ

**ਜੀਏ ਪੰਜਾਬ**

ਜਦ ਤਕ ਇਹਦੀ ਕੁੱਖੋਂ ਮਿਰਜ਼ੇ
ਨਜ਼ਾਮ 'ਲੁਹਾਰ' ਮਲੰਗੀ ਦੁਲੇ
ਸੱਚ ਦੇ ਰਾਖੇ
ਨਾਨਕ ਵਾਰਸਸ਼ਾਹ ਤੇ ਬੁਲੇ
ਜੰਮਦੇ ਰਹਿਸਨ
ਇਹਦੇ ਗੋਠ ਗਰਾਵਾਂ ਦੇ ਵਿਚ
ਲਹਿਰਾਂ ਬਹਿਰਾਂ
ਪੰਜ ਦਰਿਆਵਾਂ ਦੀ ਧਰਤੀ ਨੂੰ
ਸੱਭੇ ਖ਼ੈਰਾਂ !!

**ਹਾਲਾਤ**

ਸੜਕਾਂ ਉਤੇ ਖ਼ੂਨ ਏ
ਜੰਗਲ ਦਾ ਕਾਨੂੰਨ ਏ

## ਰਾਜਾ ਸਫ਼ਦਰ ਹੁਸੈਨ ਸ਼ੀਰਾਜ਼ੀ

**ਵਸਾਹ**

ਮੈਨੂੰ ਤੇ ਇਤਬਾਰ ਰਿਹਾ ਨਹੀਂ ਦੁਨੀਆ 'ਤੇ
ਇਕ ਵੀ ਸੱਚਾ ਯਾਰ ਰਿਹਾ ਨਹੀਂ
ਦੁਨੀਆ 'ਤੇ
'ਸਫ਼ਦਰ' ਝੂਠਾ ਜਿਹੜਾ ਏ
ਰੱਜ ਕੇ ਖਾਂਦਾ ਏ
ਸੱਚ ਦਾ ਕਾਰੋਬਾਰ ਰਿਹਾ ਨਹੀਂ
ਦੁਨੀਆਂ ਤੇ

**ਗੱਲਾਂ**

ਤੇਰੀਆਂ ਗੱਲਾਂ ਕਰ ਕਰ
ਲੋਕ ਸਤਾਉਂਦੇ ਨੇ
ਕੀ ਦੱਸਾਂ ਕਿੰਝ ਮੈਨੂੰ
ਗੱਲਾਂ ਲਾਉਂਦੇ ਨੇ
ਗੱਲਾਂ ਗੱਲਾਂ ਦੇ ਵਿਚ ਗੱਲਾਂ ਕਰਦੇ ਨੇ
ਘੱਟ ਕੋਈ ਗੱਲਾਂ
ਕਰਕੇ ਤੋੜ ਨਭਾਉਂਦੇ ਨੇ

**ਵੇਹਲਾ**

ਜੇ ਵੇਲੇ ਨਾਲ ਵੇਹਲਾ ਹੋਣਾ ਚਾਹਨਾ ਏਂ
ਵੇਲੇ ਨਾਲ ਵਿਹਾਰ ਬਣਾ ਕੇ ਰਖਿਆ ਕਰ
ਪਿੱਛੇ ਰਹਿ ਜਾਵੇਂਗਾ ਤੇ
ਪਛਤਾਵੇਂਗਾ
ਪੈਰਾਂ ਦੀ ਰਫ਼ਤਾਰ ਵਧਾ ਕੇ
ਰਖਿਆ ਕਰ

**ਸੱਚ**

ਮੈਨੂੰ ਏਹੋ ਸੋਚ ਮੁਕਾਈ ਜਾਂਦੀ ਏ
ਮੇਰੇ ਵਿਚੋਂ
ਖ਼ੂਨ ਸੁਕਾਈ ਜਾਂਦੀ ਏ
ਸਭ ਕੁਝ ਸਿਖਿਆ ਪਰ
ਨਹੀਂ ਸਿਖਿਆ 'ਸਫ਼ਦਰ' ਮੈਂ
ਕਿੰਝ ਸੱਜਨਾਂ ਤੋਂ
ਗੱਲ ਲੁਕਾਈ ਜਾਂਦੀ ਏ

## ਰਾਸ਼ਦ ਹਸਨ ਰਾਣਾ

**ਅਸਲੀਅਤ**

ਬਾਹਰੋਂ ਪੱਥਰ ਅੰਦਰੋਂ ਰੇਤ
ਇਹ ਜੇ ਸਾਡਾ ਸਾਰਾ ਭੇਤ

**ਨਜ਼ਮ**

ਸੂਰਜ ਤੇ ਚੜ੍ਹਦਾ ਪਿਆ ਏ!!
ਪਰ ਰਾਤ ਅਜੇ ਮੁੱਕੀ ਨਹੀਂ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

© 61040
Code : 01824

# For Fitting Diesel Engines in Foreign
# &
# INDIAN CAR BODIES




*Specialists in :*

## Mercedes Benz Car Repairing

# AMARJIT MOTOR GARAGE

G.T. Road, Opp. Jalandhar Octroi Post,
PHAGWARA

## ਰਾਣਾ ਗੁਲਾਮ ਸ਼ਬੀਰ

**ਅਕਲਾਪਾ**

ਸੰਗਤਾਂ ਹੋਣ ਮੁਬਾਰਕ ਤੈਨੂੰ
ਸਾਡਾ ਲੇਖ ਅਕਲਾਪਾ
ਇਹ ਤਾਂ ਸਾਡਾ ਪੱਕਾ ਸੰਗੀ
ਮਕਰੀ ਪਿਆਰ ਸਿਆਪਾ

## ਰਾਵਲ ਰਾਠ

**ਜੰਗ**

ਆਓ ਬਈ ਸਜਨੋਂ ਰਲ ਕੇ
ਫੇਰ ਇਕ ਵਾਰੀ ਲੜੀਏ
ਆਜ਼ਾਦੀ ਦੀ ਜੰਗ
ਆਜ਼ਾਦ ਕਰਾਈਏ 'ਰਾਵਲ'
ਜਿਹੜੀ ਜਨਤਾ ਬੈਠੀ ਤੰਗ

## ਸੱਯਾਦ ਮਿਰਜ਼ਾ

**ਅਦਬ ਦੀ ਤਖ਼ਲੀਕ**

ਸੱਚਾ ਅਦਬ ਤਖ਼ਲੀਕ ਕਰਨ ਲਈ
ਦੁਖਾਂ ਨੂੰ ਸੀਨੇ ਨਾਲ ਲਾਵਾਂ
ਅਪਣੇ ਲਹੂ ਦਾ ਇਕ ਇਕ ਕਤਰਾ
ਸ਼ੇਅਰਾਂ ਵਿਚ ਪਰੋਂਦਾ ਜਾਵਾਂ

**ਕਲ੍ਹ ਦੀ ਖਾਤਰ**

ਆਵਨ ਵਾਲੇ ਕਲ੍ਹ ਦੀ ਖਾਤਰ
ਕੀ ਕੁਝ ਲੋਕ ਬਣਾ ਲੈਂਦੇ ਨੇ
ਪਰ ਕੁਝ ਲੋਕ ਨੇ ਲੋਕਾਂ ਦੇ ਲਈ
ਅਪਣਾ ਆਪ ਗਵਾ ਲੈਂਦੇ ਨੇ

**ਮਾਂ ਬੋਲੀ**

ਮਾਂ ਬੋਲੀ ਦੇ ਬੋਲਾਂ ਉਤੋਂ
ਦੁਨੀਆ ਦੀ ਹਰ ਬੋਲੀ ਵਾਰਾਂ
ਬੋਲ ਇਹਦੇ ਨੇ ਸੁਖ ਸੁਨੇਹੜੇ
ਬੋਲ ਇਹਦੇ ਕੂੰਜਾਂ ਦੀਆਂ ਡਾਰਾਂ

**ਕੀੜੇ ਕਾਢੇ**

ਨਵੀਂ ਕਲੋਨੀ ਸੋਹਣੇ ਮੁਖੜੇ
ਕੋਠੀਆਂ ਬੰਗਲੇ ਭਰ੍ਹ ਜਾਂਦੇ ਨੇ
ਸਾਡੇ ਵਰਗੇ ਕੀੜੇ ਕਾਢੇ
ਖੁੱਡਾਂ ਦੇ ਵਿਚ ਵੜ ਜਾਂਦੇ ਨੇ

**ਸ਼ਰਤ**

ਧੀਆਂ ਵਾਲੇ ਅਕਸਰ ਸੁਣਦੇ
ਪੜ੍ਹਿਆ ਲਿਖਿਆ ਸਾਡਾ ਪੁੱਤਰ
ਦਾਜ ਦੇ ਵਿਚ ਇਹ ਸ਼ੈਆਂ ਹੋਵਣ
ਟੀ.ਵੀ. ਕੋਠੀ ਟੇਪ ਤੇ ਮੋਟਰ

**ਕਲਰਕ**

ਸਾਰੀ ਉਮਰ ਕਲਰਕੀ ਕਰਕੇ
ਕੁੱਲੀ ਇਕ ਬਣਾ ਨਾ ਸਕਿਆ
ਝੜ ਗਏ ਵਾਲ ਲਵਾ ਲਈ ਐਨਕ
ਰੋਟੀ ਰੱਜ ਕੇ ਖਾ ਨਾ ਸਕਿਆ

**ਬਿਉਪਾਰ**

ਭੱਜੇ ਟੁੱਟੇ ਘਰ ਵਿਚ ਰਹਿੰਦੇ
ਦਾਜਾਂ ਵਿਚ ਨੇ ਕਾਰਾਂ ਮੰਗਦੇ
ਪੁੱਤਰਾਂ ਦੇ ਨੇ ਸੌਦੇ ਕਰਕੇ
ਜ਼ਾਲਮ ਲੋਕ ਜ਼ਰਾ ਨਾ ਸੰਗਦੇ

## ਸੁਲਤਾਨ ਖਾਰਵੀ

**ਇਕਬਾਲੀ ਮੁਜਰਮ**

ਕੌਣ ਗਵਾਹੀ ਦੇਂਦਾ
ਜਦ ਕਿ
ਹੱਥਾਂ ਉਤੇ ਖੂਨ ਈ ਨਹੀਂ ਸੀ
ਮੈਂ ਕਾਤਲ ਸਾਂ ਕੀੜੀ ਦਾ !

**ਤਿੰਨ ਰੂਪ**

ਚੜ੍ਹਦੇ ਸਾਰ ਈ
ਸੂਰਜ ਕਿਸੇ ਯਤੀਮ ਦੇ ਵਾਂਗੂ
ਸਿਖਰੇ ਦੁਪਹਿਰੇ ਜਾਬਰ ਕੋਈ
ਡੁਬਣ ਵੇਲੇ ਸਾਬਰ ਕੋਈ

**ਇਨਸਾਫ਼**

ਤਗੜੇ ਖਾਨ ਖਜ਼ਾਨਾ ਭਾਵੇਂ
ਮਾੜੇ ਮੰਗਣ ਮੰਜਾ
ਕਢ ਦਿਓ ਸੱਤ ਇਕਵੰਜਾ
ਤਗੜੇ ਕਰਦੇ ਖੂਨ
ਮਾੜੇ ਕਿਵੇਂ ਕੂਨ

# ਤਿੰਨ ਕਵਿਤਾਵਾਂ

—ਡਾ: ਲਖਵਿੰਦਰ ਜੌਹਲ

## ੧. ਰਾਤ

ਅੱਜ ਦੀ ਰਾਤ
ਘਰ ਦੀਆਂ ਛੱਤਾਂ ਉੱਤੇ
ਕੁਝ ਇਸ ਤਰ੍ਹਾਂ ਉੱਤਰੀ
ਕਿ ਕੰਧਾਂ ਦੇ ਕੰਨਾਂ ਨੂੰ ਵੀ
ਕੋਈ ਖ਼ਬਰ ਨਹੀਂ ਹੋਈ।

ਨਹੀਂ ਹੋਈ
ਨਿੱਕੀ ਮੋਟੀ ਵੀ ਸਰਸਰਾਹਟ
ਸੜਕ ਦੇ ਪਿੰਡੇ ਉਤੇ
ਦਹਿਲੀਜ਼ ਦੀਆਂ ਪਲਕਾਂ ਉਤੇ
ਅਟਕੇ ਸੁੱਚੇ ਮੋਤੀ ਡੁਸਕਣ ਲੱਗੇ।

ਅੱਜ ਦੀ ਰਾਤ ਡਰਾਵਾ ਦੇਵੇ
ਆਖੇ—
ਹੁਣ ਮੈਂ ਕਦੇ ਨਾ ਮੁੜਨਾ
ਛੱਤਾਂ ਉੱਤੇ ਚਿਪਕੇ ਰਹਿਣਾ
ਕੰਧਾਂ ਦੇ ਗਲ ਲਗਕੇ ਬਹਿਣਾ
ਬਹਿਣਾ ਪਰਿਆ ਦੇ ਵਿਚ ਅੜਕੇ
ਅੰਧਕਾਰ ਦਾ ਚੋਲਾ ਪਾ ਕੇ
ਬਹਿਰੇਪਨ ਦੀ ਟੋਪੀ ਲੈ ਕੇ
ਦੁੱਖ ਦਇਆ ਦੀ ਕੋਈ ਪੁਕਾਰ
ਮੇਰੇ ਕੰਨੋ ਆਰ ਨਾ ਪਾਰ
ਮੈਂ ਸਭ ਡੈਣਾਂ ਦੀ ਹਾਂ ਡੈਣ
ਮੈਨੂੰ ਹੀ ਲੋਕੀਂ ਕਲਯੁਗ ਕਹਿਣ।

ਮੇਰੀ ਅੱਖ ਦੀ ਪੁਤਲੀ ਅੰਦਰ
ਪਰਲੋ ਤਾਂਡਵ ਨਾਚ ਨਚੇਂਦੀ
ਮੇਰੇ ਹੀ ਕੰਨਾਂ ਦੇ ਓਹਲੇ
ਕੰਡਿਆਂ ਵਿਨ੍ਹੀ ਤਿਤਲੀ ਰੋਵੇ
ਰੋਵੇ—ਫੁੱਲ ਦੀ ਪੱਤੀ ਪੱਤੀ
ਘਾਹ ਦਾ ਪੱਤਾ ਪੱਤਾ ਰੋਵੇ
ਮਚਿਆ ਚੌਂਹ ਕੂਟੀਂ ਕੁਹਰਾਮ
ਮੇਰੀ ਰੂਹ ਨੂੰ ਆਏ ਆਰਾਮ।

ਰਾਤ ਦੇ ਚੁੰਗਲ ਦੇ ਵਿਚ ਫਸਿਆ
ਆਪਣੀਆਂ ਮੁੰਦ ਅੱਖਾਂ ਥਾਣੀਂ
ਮੈਂ ਸੂਰਜ ਦਾ ਥਾਲ ਨਿਹਾਰਾਂ
ਆਪਣੇ ਬਹਿਰੇ ਕੰਨਾਂ ਅੰਦਰ
ਮੈਂ ਕਿਰਨਾਂ ਦਾ ਤਾਲ ਨਿਹਾਰਾਂ

ਚੌਹਾਂ ਕੂਟਾਂ ਦਾ ਕੁਹਰਾਮ
ਅੱਖ ਵਿਚ ਜਗਦਾ ਸੂਰਜ ਥਾਲ
ਕੰਨੀਂ ਕਿਰਨਾਂ ਦਾ ਸੁਰਤਾਲ
ਸੁਪਨਾ ਕਿਹੜਾ......?
ਤੇ ਸੱਚ ਕਿਹੜਾ......?

## ੨. ਕਦੇ ਕਦੇ

ਪਤਾ ਨਹੀਂ ਕਦੇ ਕਦੇ
ਕੀ ਹੋ ਜਾਂਦਾ ਹੈ
ਮਨਾਂ ਨੂੰ ਵੀ
ਨਾ ਖਿੜਦੇ ਨੇ, ਨਾ ਬੁਝਦੇ
ਸੁਨਸਾਨ ਜਿਹੇ—ਬੀਆਬਾਨ ਜਿਹੇ
ਪਲੇਟਫਾਰਮ ਬਣੇ ਇਹ ਮਨ
ਮੁਸਾਫਰ ਕਦੋਂ ਬਣਨੇ ਹਨ?

ਪਤਾ ਨਹੀਂ ਕਦੇ ਕਦੇ
ਕੀ ਹੋ ਜਾਂਦਾ ਹੈ
ਪਲਾਂ ਨੂੰ ਵੀ
ਨਾ ਰੁਕਦੇ ਨੇ—ਨਾ ਮੁੱਕਦੇ
ਇਕ ਚੀਕ ਜਿਹੀ—ਇਕ ਸ਼ੋਰ ਜਿਹਾ
ਮੁਸਾਫ਼ਰ ਬਣੇ ਇਹ ਪਲ
ਸਟੇਸ਼ਨ ਕਦੋਂ ਬਣਨੇ ਹਨ?

ਪਤਾ ਨਹੀਂ ਕਦੇ ਕਦੇ
ਕੀ ਹੋ ਜਾਂਦਾ ਹੈ
ਦਿਨਾਂ ਨੂੰ ਵੀ
ਨਾ ਚੜ੍ਹਦੇ ਨੇ—ਨਾ ਛੁਪਦੇ
ਚੁਪ ਚਾਪ ਜਿਹੇ—ਉਦਾਸ ਜਿਹੇ
ਸਟੇਸ਼ਨ ਬਣੇ ਇਹ ਦਿਨ
ਗੱਡੀ ਕਦੋਂ ਬਣਨੇ ਹਨ ?

## ੩. ਲਾਚਾਰੀ

ਸੱਤ ਰੰਗਾਂ ਨੂੰ ਪਰਖਣ-ਹਾਰਾ
ਮੈਂ ਵਿਚਾਰਾ
ਆਪਣੀਆਂ ਅੱਖਾਂ ਵਿਚ ਨੱਪੀ
ਰੰਗ-ਵਿਹੂਣੀ ਚਾਨਣ ਰਿਸ਼ਮਾ
ਆਪਣੇ ਕਮਰੇ ਦੀ ਪਿੱਠ ਉਤੇ ਕਰਾਂ ਸਵਾਰੀ
ਪੌੜਾਂ ਦੀ ਠੱਕ ਠੱਕ ਵਿਚ ਗੁੰਮੀ ਰਾਤ ਵਿਚਾਰੀ

ਰਾਤ ਵਿਚਾਰੀ
ਹੌਲੀ ਹੌਲੀ ਰੀਂਘਣ ਲਗਦੀ
ਬੰਧਾਂ ਦੀ ਗੋਦੀ ਵਿਚ ਸੁੱਤਾ-ਨ੍ਹੇਰ ਸਹਿਮਿਆ
ਛੱਤਣ ਦੇ ਟਾਹਣਾਂ ਨੂੰ ਛੁੱਟੇ—ਡਰ ਚਮਗਿੱਦੜ
ਕਾਲੀ ਬੋਲੀ ਨ੍ਹੇਰੀ
ਮੇਰੀ ਨੀਂਦ 'ਚ ਸ਼ੂਕੇ
ਜੰਗਲ ਦੀ ਸਾਂ ਸਾਂ ਵਿਚ ਗੁੰਮੀ ਨੀਂਦ ਵਿਚਾਰੀ

ਨੀਂਦ ਵਿਚਾਰੀ
ਹੌਲੀ ਹੌਲੀ ਜਾਗਣ ਲਗਦੀ
ਰੌਸ਼ਨਦਾਨ 'ਚੋਂ ਚਾਨਣ ਝਰਿਆ—ਵਿੜਕ-ਵਿਹੂਣਾ
ਕਮਰੇ ਦੀ ਮੀਟੀ ਹੋਈ ਅੱਖ ਤੋਂ—ਬੋਚ ਨਾ ਹੋਵੇ
ਸੱਤ ਰੰਗਾਂ ਨੂੰ ਪਰਖਣਹਾਰਾ
ਮੈਂ ਵਿਚਾਰਾ
ਆਪਣੀਆਂ ਅੱਖਾਂ ਵਿਚ ਨੱਪੀ
ਰੰਗ-ਵਿਹੂਣੀ ਚਾਨਣ-ਰਿਸ਼ਮਾ
ਆਪਣੇ ਕਮਰੇ ਦੀ ਪਿੱਠ ਉੱਤੇ
ਕਰਾਂ ਸਵਾਰੀ ।

## ਦੋ ਗ਼ਜ਼ਲਾਂ

—ਅਮਰੀਕ ਸਿੰਘ

(੧)

ਸੱਜਣ ਸੰਗ ਜੋ ਰਲੀਆਂ ਮਾਣੇ ।
ਦਰਦ ਅਸਾਡਾ ਉਹ ਕੀਹ ਜਾਣੇ ।

ਬਿਰਹਾ ਕੁੱਠਿਆਂ ਅਸਾਂ ਜਿਹਾਂ ਦੀ,
ਇਹ ਦੁਨੀਆ ਕੀਹ ਜ਼ਾਤ ਪਛਾਣੇ ।

ਮਰਨ ਬਿਨਾਂ ਦੱਸ ਕੀਹ ਚਾਰਾ ਏ,
ਅਪਣੇ ਜਿਸਨੂੰ ਕੋਹਣ ਧਿੰਗਾਣੇ ।

ਲੇਖਾਂ ਦੇ ਵਿਚ ਧੁਰੋਂ ਲਿਖਾਇਆ,
ਸਾਰੀ ਉਮਰਾ ਦਰਦ ਹੰਢਾਣੇ ।

ਹੱਥੀਂ ਚੋਗਾ ਪਾ ਪਾ ਪਾਲੇ,
ਅੱਜ ਬਣ ਬੈਠੇ ਨੇ ਜਰਵਾਣੇ ।

ਬਿਨ ਸੱਜਣ ਸੰਤੁਸ਼ਟੀ ਨਾਹੀ,
ਖ਼ਾਕ ਦਰੋ ਦਰ ਕਿਤਨੀ ਛਾਣੇ ।

ਜੇ ਗਲਵਕੜੀ ਸੱਜਣਾਂ ਪਾਈ,
ਉੱਗ ਪੈਣਗੇ ਭੁੱਜੇ ਦਾਣੇ ।

(੨)

ਦਰਅਸਲ ਕੁਦਰਤ ਦਾ ਹੀ ਇਕ ਖੇਲ ਸੀ ।
ਹੋ ਗਇਆ ਤੇਰਾ ਤੇ ਮੇਰਾ ਮੇਲ ਸੀ ।

ਅੰਬਰਾਂ ਦਾ ਤੂੰ ਸਿਤਾਰਾ ਸੁਣੀਦੈਂ,
ਪਹੁੰਚਿਆ ਜਿਸ ਤੀਕ ਦੁਖੜੇ ਝੇਲ ਸੀ ।

ਅਪਣੇਂ ਹੀ ਤਾਂ ਸਨ ਜ਼ਿੰਨ੍ਹਾਂ ਬੇਤਰਸ ਹੋ,
ਮੇਰਿਆਂ ਮੁੱਢਾਂ 'ਚ ਚੋਇਆ ਤੇਲ ਸੀ ।

ਦਾਖ ਜਿਸ ਨੂੰ ਸਮਝ ਕੇ ਸੀ ਪਾਲਿਆ,
ਤੁੰਮਿਆਂ ਦੀ ਉਹ ਤਾਂ ਕੌੜੀ ਵੇਲ ਸੀ ।

ਚੜ੍ਹ ਰਿਹਾ ਤੂਫਾਨ ਲਹਿਰਾਂ ਬਿਫਰੀਆਂ,
ਫਿਰ ਵੀ ਮੈਂ ਕਿਸ਼ਤੀ ਨੂੰ ਦਿੱਤਾ ਠੇਲ੍ਹ ਸੀ ।

ਰੌਣਕਾਂ ਮਹਿਫ਼ਲ ਦੀਆਂ ਵੀਰਾਨ ਸਨ,
ਸਵਰਗ ਵੀ ਲਗਿਆ ਤੇਰੇ ਬਿਨ ਜੇਲ ਸੀ ।

ਪਾਸ ਤੇਰੇ ਬੈਠ ਉਹ ਮਸਤੀ ਮਿਲੀ,
ਮਰਨ ਦਾ ਵੀ ਅਜ ਨਾ ਮੈਨੂੰ ਵਿਹਲ ਸੀ ।

# ਦੋ ਕਵਿਤਾਵਾਂ

—ਸ਼ਿਵ ਨਾਥ

## ੧. ਪਿੰਡ

ਇਹ ਮੇਰਾ ਪਿੰਡ ਜਿਸਨੂੰ ਪਿੰਡ ਕਹਿਣਾ,
ਪਿੰਡ ਦੀ ਹਤੱਕ ਜਿਹੀ ਲਗਦੈ,
ਕਦੇ ਉਹ ਪਿੰਡ ਹੁੰਦਾ ਸੀ
ਜਿਵੇਂ ਦੇ ਪਿੰਡ ਹੁੰਦੇ ਨੇ
ਤੇ ਪਿੰਡ ਦੇ ਲੋਕ ਸਨ ਐਸੇ,
ਜਿਵੇਂ ਦੇ ਲੋਕ ਹੁੰਦੇ ਨੇ।

ਬੜੇ ਹੀ ਨੇਕ-ਦਿਲ-ਸਾਦਾ
ਜਿਨ੍ਹਾਂ ਵਿਚ ਈਰਖਾ-ਦੂਈ ਦੀ
ਕੋਈ ਥਾਂ ਨਹੀਂ ਹੁੰਦੀ।
ਸਗੋਂ ਉਹ ਹਰ ਕਿਸੇ ਨੂੰ, ਹਰ ਸਮੇਂ ਤੇ
ਸਾਹ ਦਆਂਦੇ ਨੇ।
ਤੇ 'ਕੱਠੇ ਹੋਕੇ, ਔਖੇ ਵੇਲਿਆਂ ਚੋਂ,
ਲੰਘ ਜਾਂਦੇ ਨੇ।

ਤੇ ਫਿਰ ਉਸ ਪਿੰਡ ਵਿਚ
ਉਲਟੀ ਜਹੀ ਐਸੀ ਹਵਾ ਵੱਗੀ
ਕਿ ਪਿੰਡ ਦੇ ਲੋਕ ਇਕ ਦੂਜੇ ਲਈ
ਕੁਝ ਓਪਰੇ ਹੋਏ।
ਉਨ੍ਹਾਂ ਦੇ ਚਿਹਰਿਆਂ ਉੱਤੋਂ
ਉੜੀ, 'ਪਰ' ਲਾ ਕੇ ਉਹ ਰੌਣਿਕ,
ਜੋ ਪਿੰਡਾਂ ਦੇ ਮਨੁੱਖਾਂ ਦੀ,
ਸਦੀਵੀ ਸ਼ਾਨ ਹੁੰਦੀ ਸੀ
ਤੇ ਇਕ ਦੂਜੇ ਤੋਂ ਸ਼ਕਤੀ ਲੈਣ ਦਾ
ਪ੍ਰਮਾਣ ਹੁੰਦਾ ਸੀ।
ਇਹ ਓਸੇ ਦਾ ਨਤੀਜਾ ਹੈ
ਕਿ ਉਹ ਇਕ ਦੂਸਰੇ ਦੀ ਖੁੱਲ੍ਹਕੇ
ਹਾਮੀ ਨਹੀਂ ਭਰਦੇ।
ਤੇ ਪਿਆਰਾਂ ਦੀ ਜਗ੍ਹਾ ਨਫ਼ਰਤ,
ਦਿਲਾਂ ਤੇ ਰਾਜ ਕਰਦੀ ਹੈ।

ਉਹ ਮੱਥੇ ਜੋ ਕਦੇ ਦਗਦੇ ਸੀ
ਚੜ੍ਹਦੇ ਸੂਰਜਾਂ ਵਾਂਗੂ
ਬੜਾ ਚਿਰ ਹੋ ਗਿਐ ਸਾਨੂੰ ਕਿਤੇਂ
ਨਜ਼ਰੀਂ ਨਹੀਂ ਆਏ।
ਮਗਰ ਫਿਰ ਵੀ ਭਰੋਸਾ ਹੈ
ਕਿ ਮੇਰੇ ਪਿੰਡ ਦੇ ਲੋਕਾਂ ਨੂੰ
ਇਕ ਦਿਨ ਸੁਰਤ ਆਏਗੀ
ਤੇ ਨਫ਼ਰਤ ਪਿਆਰ ਦੀ ਸ਼ਕਤੀ ਤੋਂ,
ਆਖਰ ਹਾਰ ਖਾਏਗੀ।

ਬਣੇਗਾ ਫੇਰ ਤੋਂ ਇਹ ਪਿੰਡ
ਜਿਸਨੂੰ ਪਿੰਡ ਕਹਿੰਦੇ ਨੇ
ਤੇ ਜਿਹੜੇ ਪਿੰਡ ਵਿਚ ਅਕਸਰ,
ਸਾਧਾਰਨ ਲੋਕ ਰਹਿੰਦੇ ਨੇ।
ਸਾਧਾਰਨ ਲੋਕ ਹੀ ਪਿੰਡਾਂ ਦੇ
ਮੂੰਹ-ਮੱਥੇ ਬਣਾਂਦੇ ਨੇ
ਤੇ ਇਕ ਦੂਜੇ ਦੇ ਮੋਢੇ ਨਾਲ
ਆਪਣਾ ਮੋਢਾ ਡਾਂਹਦੇ ਨੇ।
ਤੇ ਅੱਗੇ ਵਧਦੇ ਜਾਂਦੇ ਨੇ।

## ੨. ਨੀਤੀ

ਹੇ ਮਨਾਂ !
ਨੇਰੇ ਤੋਂ ਡਰਨਾ ਵੀ ਸੁਭਾਵਿਕ ਹੈ,
ਮਗਰ ਹਰ ਵਾਰ ਡਰਨਾ ਵੀ,
ਜ਼ਰੂਰੀ ਤਾਂ ਨਹੀਂ ਹੁੰਦਾ !

ਜ਼ਰੂਰੀ ਤਾਂ ਨਹੀਂ ਹੁੰਦਾ
ਕਿ ਜਾਬਰ ਦਿਸ ਰਿਹਾ ਬੰਦਾ
ਜ਼ਰੂਰੀ ਜਿੱਤ ਵੀ ਜਾਏ
ਤੇ ਮਾੜਾ ਹਾਰ ਹੀ ਖਾਏ,
ਤੇ ਨਾਲੇ ਹਰ ਮੁਹਾਜ਼ ਉੱਤੇ
ਜ਼ਰੂਰੀ ਤਾਂ ਨਹੀਂ ਹੁੰਦਾ
ਕਿ ਸਾਡੀ ਹੀ ਫਤਹਿ ਹੋਵੇ
ਤੇ ਦੁਸ਼ਮਣ ਮਾਰਿਆ ਜਾਏ ।

ਅਸੀਂ ਖ਼ੁਦ ਮਰ ਵੀ ਸਕਦੇ ਹਾਂ
ਇਹ ਬਿਲਕੁਲ ਹੀ ਸੁਭਾਵਿਕ ਹੈ,
ਤੇ ਕਹਿੰਦੀ ਹੈ ਇਹੋ ਨੀਤੀ
ਸਿਰਫ਼ ਇਹ ਵੇਖਣਾ ਹੈ
ਕਿ ਅਸੀਂ ਕਿੱਧਰ ਖਲੋਤੇ ਹਾਂ
ਜਾਂ ਕਿਸ ਪਾਸੇ ਖਲੋ ਕੇ ਲੜਨ ਵਿਚ,
ਸਾਨੂੰ ਕਸਾਰਾ ਹੈ ।

ਅਸੀਂ ਜਿੰਨੇ ਵੀ ਹੁਣ ਤਕ
ਨਾ ਸੁਣੇ ਨੇ ਲੱਕ ਮੂੰਹਾਂ ਤੋਂ,
ਉਹ ਸਾਰੇ ਤਾਂ ਨਹੀਂ ਜਿੱਤੇ,
ਉਹ ਸਾਰੇ ਤਾਂ ਨਹੀਂ ਹਾਰੇ
ਸਗੋਂ ਲਗਦਾ ਹੈ ਕ਼ਈ ਵਾਰੀ,
ਜੋ ਜਿੱਤੇ ਸੀ ਨਹੀਂ ਜਿੱਤੇ
ਜੋ ਹਾਰੇ ਸੀ ਨਹੀਂ ਹਾਰੇ ।

1257—C—LiG,
ਫ਼ੇਜ਼-੧੦, ਮੁਹਾਲੀ—੧੬੦੦੫੯

## ਗ਼ਜ਼ਲ

—ਚਰਨ ਸੀਚੇਵਾਲਵੀ

(ਆਪਣੇ ਭਰਾ ਰਣਜੀਤ ਸਿੰਘ ਖਾਲਸਾ ਦੀ ਮੌਤ 'ਤੇ)

ਪੌਣਾ ਦੇ ਵਿਚ ਘੁਲ ਜਾਣਾ ਹੈ ਸੋਗ ਪਿਆਰੇ ।
ਇਕ ਦਿਨ ਤੇਰਾ ਵੀ ਪੈ ਜਾਣਾ ਭੋਗ ਪਿਆਰੇ ।

ਨਾ ਰੋਟੀ ਦੀ ਚਿੰਤਾ ਰਹਿਣੀ ਨਾ ਭੁੱਖ ਲੱਗਣੀ ਤੈਨੂੰ,
ਮਿਟਦੇ ਮਿਟਦੇ ਮਿਟ ਜਾਣੇ ਸਭ ਰੋਗ ਪਿਆਰੇ ।

ਸਭ ਕੁਝ ਏਥੋਂ ਦਾ ਏਥੇ ਹੀ ਰਹਿ ਜਾਣਾ ਹੈ,
ਇਸ ਧਰਤੀ ਤੋਂ ਮੁੱਕ ਜਾਣੀ ਜਦ ਚੋਗ ਪਿਆਰੇ ।

ਰਹਿ ਜਾਣੀ ਹੈ ਹੱਥ ਵਿਚ ਤੇਰੇ ਕਲਮ ਫੜੀ,
ਹੋਣਾ ਨਹੀਂ ਪਰ ਅੱਖਰਾਂ ਦਾ ਸੰਜੋਗ ਪਿਆਰੇ ।

ਵਿਹਲ ਕਿਸੇ ਕੋਲ ਅਜਕਲ ਏਨੀ ਕਿੱਥੇ ਹੈ,
ਇਸ ਲਈ ਆਪਣਾ ਆਪੇ ਹੀ ਕਰ ਸੋਗ ਪਿਆਰੇ ।

੪੩੮, ਗੁਰੂ ਨਾਨਕਪੁਰਾ (ਵੈਸਟ)
ਡਾਕਖਾਨਾ ਚੋਗਿਟੀ
ਜਲੰਧਰ—੧੪੪੦੦੯

---

ਕੱਲ ਕੱਲ ਕਰੇਂਦਿਆਂ ਕਾਲ ਆਵੇ
ਜਾਨ ਜਾਵਸੀ ਵਿਚ ਸਲਾਹ ਤੇਰੀ

ਪਿਛੋਂ ਮੋਇਆਂ ਦੇ ਨਹੀਂ ਕਬੂਲ ਕਰਨੀ
ਦੇਹੀ ਬੱਚਿਆ ਕੁੱਤਿਆਂ ਕਾਂ ਤੇਰੀ

ਧਰਮ ਰਾਜ ਧੱਕਾ ਜਦੋਂ ਨਰਕ ਦੇਸੀ
ਕੌਣ ਫੜੇਗਾ ਬੇਲੀਆ ਬਾਂਹ ਤੇਰੀ

ਕਾਲੀਦਾਸ ਭਗਵਾਨ ਦਾ ਭਜਨ ਕਰ ਲੈ
ਹੋਵੇ ਵਿਚ ਬੈਕੁੰਠ ਦੇ ਥਾਂ ਤੇਰੀ ।

# ਦੋ ਨਜ਼ਮਾਂ

—ਡਾ. ਕਸ਼ਮੀਰ ਸਿੰਘ

## ੧. ਸਫਰ ਤੋਂ ਪਹਿਲਾਂ

ਮੈਂ ਅਜੇ ਤੈਅ ਕਰਨਾ ਹੈ,
ਬਹੁਤ ਕੁਝ ਸਫਰ ਤੋਂ ਪਹਿਲਾਂ।
ਨਿਹਾਰਨਾ ਹੈ,
ਮੇਰੇ ਹਮਸਫਰਾਂ ਦੀਆਂ ਸ਼ਕਲਾਂ ਨੂੰ
ਕਿਤੇ ਉਹ
ਚੁੱਕੀ ਤਾਂ ਨਹੀਂ ਫਿਰਦੇ
ਮਜਬੂਰੀਆਂ ਦੀਆਂ ਪੰਡਾਂ?
ਜੇ ਉਹ ਸੱਚਮੁੱਚ ਖੋਲ੍ਹ ਆਏ ਨੇ
ਮਤਲਬਪ੍ਰਸਤੀ ਦੀਆਂ ਗੰਢਾਂ,
ਤਾਂ ਵੀ,
ਜਿਸ ਰਸਤੇ ਦਾ ਪਾਂਧੀ
ਮੈਂ ਬਣਨ ਜਾ ਰਿਹਾਂ
ਉਸ ਤੇ ਆਉਣ ਵਾਲੇ
ਹਰੇਕ ਟੋਏ ਟਿੱਬੇ ਨੂੰ
ਮੈਂ ਵੇਖਣਾ ਹੈ ਦੂਰ ਤੱਕ।

ਪਰ ਜੇ ਕਿਤੇ
ਮੇਰੀ ਰਹਿਨੁਮਾਈ 'ਚ ਆਉਂਦਾ ਕਾਫਲਾ
ਸਿਰ ਤਲੀਆਂ ਤੇ ਰੱਖਣੋਂ ਅਸਮਰਥ ਹੈ
ਤਾਂ ਮੈਂ ਅਜੇ
ਬਹੁਤ ਸੋਚਣਾ ਹੈ,
ਸਫਰ ਤੋਂ ਪਹਿਲਾਂ।

## ੨. ਫਰਕ

ਜਦੋਂ ਹੱਥ ਤਲਵਾਰ ਲਈ ਕਾਹਲੇ ਸੀ,
ਮੈਂ ਕਿਹਾ, ਰੁਕੋ।
ਹਾਲਾਤ ਸੁਖਾਵੇਂ ਨਹੀਂ।
ਪੈਰ ਜਦ ਮਾਊਂਟ ਐਵਰੈਸਟ ਵਲ ਨੂੰ ਹੋਏ।
ਮੈਂ ਕਿਹਾ, ਪਾਗਲ ਨਾ ਬਣੋ,
ਸੁਣਿਐਂ! ਕਾਹਲੀ ਅੱਗੇ ਟੋਏ ਹੁੰਦੇ ਹਨ।
ਜਜ਼ਬਾਤ ਦਾ ਫਨੀਅਰ
ਮੇਰੀ ਲੋੜ ਦੀ ਪਟਾਰੀ ਵਿਚ
ਕੈਦ ਹੋ ਕੇ ਦਮ ਤੋੜ ਗਿਆ।
ਤੇ ਹੁਣ ਜਦ ਮੈਂ,
ਚਾਰੇ ਕੰਨੀਆਂ ਪੂਰੀਆਂ ਕਰਕੇ
ਰਸਤੇ ਦੀ ਪਛਾਣ ਕਰਨ ਦੀ
ਕੋਸ਼ਿਸ਼ ਕੀਤੀ ਤਾਂ ਮੇਰੇ ਅੰਦਰਲਾ ਹਿਰਨ,
ਚੁੰਗੀਆਂ ਭਰਨੋ ਅਸਮਰਥ ਸੀ।
ਮੱਥਾ ਤ੍ਰੇਲੀਓ ਤ੍ਰੇਲੀ ਹੁੰਦਾ
ਲੰਮੀਆਂ ਲਾਟਾਂ ਨੂੰ ਵੇਖ
ਪੈਰ ਸਿਮਟ ਜਾਂਦੇ
ਆਪਣੇ ਹੀ ਚੱਕੀ ਘੇਰੇ 'ਚ।

ਉਂਜ ਲੋਕ ਕਹਿੰਦੇ
"ਬੜਾ ਜੁਗਤੀ ਤੇ ਕਾਰੋਬਾਰੀ ਨਿਕਲਿਐ"
ਸਿਆਣੇ ਪਿਉ ਦਾ ਪੁੱਤ
"ਆਪਣਾ ਹੀ ਨਹੀਂ ਪੀੜ੍ਹੀਆਂ ਦਾ
ਫਿਕਰ ਕਰਦੈ"
ਇਸ ਨੂੰ ਹੁਣ ਕੋਈ ਡਰ ਨਹੀਂ,
ਕਿਸੇ ਨੂੰ ਇਸ ਤੋਂ ਡਰ ਨਹੀਂ।
ਪਰ ਮੈਨੂੰ ਲਗਦੈ, ਲੋਕ,
ਮੇਰੇ ਬਾਰੇ ਝੂਠ ਬੋਲਦੇ ਨੇ।

ਮੈਂ ਡਰਦਾ ਹਾਂ
ਆਪਣੇ ਪ੍ਰਛਾਵੇਂ ਤੋਂ।
ਤ੍ਰਬਕ ਜਾਂਦਾ ਹਾਂ ਜਦ
ਕੋਈ ਉਕਾਬ ਉਡਾਰੀ ਭਰਦਾ ਹੈ।
ਸਹਿਮ ਜਾਂਦਾ ਹਾਂ,
ਜਦ ਕੋਈ ਤੱਤੀਆਂ ਹਵਾਵਾਂ ਨੂੰ,
ਟਿੱਚਰਾਂ ਕਰਦਾ ਹੈ।
ਮੈਂ ਡਰਦਾ ਹਾਂ ਬਹੁਤ,
ਆਪਣੇ ਹੀ ਪਾਲੇ ਥੋਂ ਹੁਣ।

# ਫੁਲਾਂ ਜਿਹੀ ਜ਼ਿੰਦਗੀ ਨੂੰ......

—ਗੁਰਮੀਤ ਸਿੰਘ (ਨਥਾਣੇ ਵਾਲਾ)

ਕਈ ਆਖਣ ਅੱਜ ਪੀਤੀ ਮੈਂ, ਖੁਸ਼ੀ ਦੇ ਕਰਕੇ।
ਪਰ ਕੱਲ੍ਹ ਯਾਰੋ ਸੀ ਪੀਤੀ, ਮੈਂ ਗਮੀ ਦੇ ਕਰਕੇ।
ਪੀਣ ਵਾਲੇ ਨੇ ਪੀਂਦੇ ਰਹਿਣਾ, ਨਿੱਤ ਨਵੇਂ ਬਹਾਨੇ ਲਾਕੇ,
ਫੁਲਾਂ ਜਿਹੀ ਜ਼ਿੰਦਗੀ ਨੂੰ, ਨਾ ਰਖੋ ਨਰਕ ਬਣਾਕੇ......

ਚੰਦਰੀ ਦਾਰੂ ਜਹਿਰ ਹੈ ਮਿੱਠਾ, ਇਹ ਖਾ ਗਈ ਜਵਾਨੀ ਸਾਰੀ,
ਭਰ ਜਵਾਨੀ ਵਿਚ ਤੁਰ ਜਾਂਦੇ ਕਈ, ਛੱਡਕੇ ਦੁਨੀਆਦਾਰੀ।
ਕਈ ਆਪੇ ਇੱਜ਼ਤ ਰੋਲਣ ਆਪਣੀ, ਜਦੋਂ ਡਿੱਗਦੇ ਰੂੜੀ ਤੇ ਆਕੇ,
ਫੁਲਾਂ ਜਿਹੀ ਜ਼ਿੰਦਗੀ ਨੂੰ......

ਕਈਆਂ ਦੇ ਮੂੰਹ ਨੂੰ ਐਸੀ ਲੱਗੀ, ਅੱਜ ਉਹ ਨੇ ਹੋ ਕੰਗਾਲ ਗਏ
ਆਪਣੀ ਤਾਂ ਜ਼ਿੰਦਗੀ ਗਾਲੀ ਸੀ, ਗਾਹਾਂ ਬੱਚਿਆਂ ਦੀ ਵੀ ਗਾਲ ਗਏ
ਹੁਣ ਪਛਤਾਏ ਕੁਝ ਨਹੀਂ ਹੋਣਾ, ਕਿਉਂ ਬੈਠੇ ਮੂੰਹ ਛਿਪਾਕੇ
ਫੁੱਲਾਂ ਜਿਹੀ ਜ਼ਿੰਦਗੀ ਨੂੰ......

ਬੰਦਾ ਕਹੇ ਮੈਂ ਇਹਨੂੰ ਪੀਨਾ, ਪਰ ਇਹ ਪੀਂਦੀ ਬੰਦੇ ਨੂੰ,
ਇੱਜ਼ਤ, ਦੌਲਤ ਮਿੱਟੀ ਵਿਚ ਰੋਲੇ, ਛੱਡ ਦਿਓ ਇਸ ਬੰਦੇ ਨੂੰ,
ਇਸ ਦੌਲਤ ਦੇ ਵਿਚ ਲੱਖਾਂ ਡੁੱਬ ਗਏ, ਜਿੰਨਾਂ ਰਖੀ ਗਲ ਨਾਲ ਲਾਕੇ,
ਫੁੱਲਾਂ ਜਿਹੀ ਜ਼ਿੰਦਗੀ ਨੂੰ......

ਕਲੇਸ਼ ਘਰਾਂ ਵਿਚ ਪਾਉਂਦੀ ਇਹ, ਇਹਨੇ ਕਈਆਂ ਦੀ ਜ਼ਿੰਦਗੀ ਸਾੜੀ ਹੈ।
ਫੇਰ ਵੀ ਲੋਕੀਂ ਪੀਈ ਜਾਂਦੇ, ਉਤੇ ਲਿਖਿਆ ਸਿਹਤ ਲਈ ਮਾੜੀ ਹੈ।
'ਗੁਰਮੀਤ ਨਥਾਣਾ' ਕਰੇ ਇਹਤੋਂ ਤੌਬਾ! ਹੱਥ ਕੰਨਾਂ ਨੂੰ ਲਾਕੇ,
ਫੁੱਲਾ ਜਿਹੀ ਜ਼ਿੰਦਗੀ ਨੂੰ......

ਪਿੰਡ—ਤਲਵਾੜਾ ਖੁਰਦ (ਸਿਰਸਾ)

# ਸੁਤੰਤ੍ਰਤਾ ਸੰਗਰਾਮੀਆਂ ਦਾ ਇਤਿਹਾਸਕਾਰ

—ਪ੍ਰੋ, ਪਿਆਰਾ ਸਿਘ ਪਦਮ

ਇਤਿਹਾਸ, ਮਨੁੱਖ ਦਾ ਖਾਸੁਲ ਖਾਸ ਮਿੱਤਰ ਹੈ, ਪਰ 'ਜਗਤ ਮਿਥਿਆ' ਮੰਨਣ ਵਾਲੇ ਲੋਕਾਂ ਇਸ ਨਾਲ ਮਿਤਰਤਾਈ ਘੱਟ ਹੀ ਪਾਈ ਹੈ। ਦੇਸ਼ ਕਾਲ ਦੇ ਬਿਉਰੇ ਨਾਲ ਘਟਨਾਵਲੀ ਅੰਕਿਤ ਕਰਨ ਦੀ ਰੀਤਿ ਬਿਦੇਸ਼ੀ ਹਮਲਾਵਰਾਂ ਨਾਲ ਆਈ, ਖਾਸ ਕਰਕੇ ਮੁਸਲਿਮ ਬਾਦਸ਼ਾਹ ਅਪਣੇ ਰੋਜ਼ਨਾਮਚੇ ਲਿਖਾਉਂਦੇ ਤੇ ਆਪਣੀਆਂ ਜਿੱਤਾਂ ਦੇ ਹਾਲ ਦਰਜ ਕਰਾਉਂਦੇ। ਪੰਜਾਬ ਦੀ ਰਾਜਨੀਤਕ ਦਸ਼ਾ ਸ਼ਾਂਤੀ ਤੇ ਟਿਕਾਉ ਵਾਲੀ ਨਾ ਰਹਿਣ ਕਰਕੇ, ਇਥੇ ਵੀ ਇਤਿਹਾਸਕਾਰੀ ਪ੍ਰਫੁਲਤ ਨਹੀਂ ਹੋਈ, ਅੰਗਰੇਜ਼ਾਂ ਦੇ ਆਉਣ ਨਾਲ ਇਸ ਵਿਦਿਆ ਨੇ ਪੈਰ ਫੜੇ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਤਬਾਹੀ ਤੇ ਗੋਰੇਸ਼ਾਹੀ ਦੀ ਪੰਜਾਬ ਉਤੇ ਹੋਈ ਧੱਕੇਸ਼ਾਹੀ ਨੇ ਪੰਜਾਬੀਅਤ ਦੀ ਅਣਖ ਆਣ ਨੂੰ ਹਲੂਣਿਆ ਤੇ ਇਹ ਫਿਰੰਗੀ ਵਿਰੁਧ ਲਗਾਤਾਰ ਸੌ ਸਾਲ (੧੮੪੬-੧੯੪੭) ਸੰਗ੍ਰਾਮ ਰਚਾਉਂਦੇ ਰਹੇ। ਇਹ ਜਵਾਲਾਮੁਖੀ ਵਾਂਙ ਦਗਦੀ ਭਖਦੀ ਪੰਜਾਬੀ ਤ੍ਵਾਰੀਖ, ਭਾਰਤੀ ਇਤਿਹਾਸ ਦਾ ਸੁਨਿਹਰੀ ਪੰਨਾ ਬਣ ਗਈ, ਲੇਕਿਨ ਇਸਦੀ ਮੂਲ ਸਮੱਗਰੀ ਵੀ ਜ਼ਿਆਦਾ ਅੰਗਰੇਜ਼ੀ ਰਾਜ ਦੇ ਸਰਕਾਰੀ ਰਿਕਾਰਡਾਂ ਵਿਚ ਸੁਰੱਖਿਅਤ ਸੀ। ਇਸ ਪੁਰਾਣੇ ਰਿਕਾਰਡ ਦੀ ਫੋਲਾ-ਫਾਲੀ ਕਰਕੇ ਇਸ ਮਸਾਲੇ ਨੂੰ ਲੋਕਾਂ ਸਾਹਮਣੇ ਲਿਆਉਣ ਦਾ ਸੇਹਰਾ ਸਭ ਤੋਂ ਵਧ, ਸਰਦਾਰ ਨਾਹਰ ਸਿੰਘ ਹਿਸਟੋਰੀਅਨ ਦੇ ਸਿਰ ਸਜਦਾ ਹੈ।

ਆਪ ਦਾ ਜਨਮ ਭਾਈ ਭਗਵਾਨ ਸਿੰਘ ਦੇ ਘਰ ੧੩ ਅਪ੍ਰੈਲ ੧੯੦੫ ਈ. ਨੂੰ ਪਿੰਡ ਨੰਗਲ ਖੁਰਦ, ਡਾਕਘਰ ਪੱਖੋਵਾਲ ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ ਤੋਂ ਮੈਟ੍ਰਿਕ, ਮਹਿੰਦਰਾ ਕਾਲਜ ਤੋਂ ਐਫ.ਏ. ਤੇ ਗੌਰਮਿੰਟ ਕਾਲਜ ਲਾਹੌਰ ਤੋਂ



ਸ. ਨਾਹਰ ਸਿੰਘ

੧੯੩੦ ਈ. ਵਿਚ ਹਿਸਟਰੀ ਦੀ ਐਮ.ਏ. ਪਾਸ ਕੀਤੀ। ਆਰਥਿਕ ਹਾਲਤ ਇਤਨੀ ਅੱਛੀ ਨਹੀਂ ਸੀ, ਅੰਨ ਪਾਣੀ ਬਹੁਤ ਸੀ, ਦੁੱਧ-ਮੱਖਣ ਵੀ ਬਥੇਰਾ ਲੇਕਿਨ ਨਕਦ ਰੁਪਏ ਥੋੜੇ ਹੁੰਦੇ ਸਨ। ਆਪ ਦੱਸਦੇ ਸਨ ਕਿ ਮੈਂ ਸੌ ਕੁ ਰੁਪਈਆ ਫੀਸ ਭਰਨੀ ਸੀ, ਲੇਕਿਨ ਉਸ ਸਮੇਂ ਘਰ ਇਤਨੀ ਵੀ ਨਕਦ ਰਕਮ ਨਹੀਂ ਸੀ। ਮੇਰੀ ਫੀਸ ਜੋੜਨ ਲਈ ਅਖੀਰ ਤਿੰਨ ਚਾਰ ਦਿਨ ਦਾਣਿਆਂ ਦਾ ਭਰਿਆ ਗੱਡਾ ਰੋਜ਼ ਮੰਡੀ ਅਹਿਮਦਗੜ੍ਹ ਜਾਂਦਾ ਰਿਹਾ ਤਾਂ ਜਾ ਕੇ ਇਹ ਰਕਮ ਪੂਰੀ ਹੋਈ। ਇਸ ਤਰ੍ਹਾਂ ਤਾਲੀਮ ਪੂਰੀ ਕਰਕੇ ਆਪ ਅੰਮ੍ਰਿਤਸਰ ਆ ਗਏ।

ਕਲਮ ਫੜਕੇ ਸਮਕਾਲੀ ਹਾਲਾਤ ਬਾਰੇ ਲਿਖਣਾ ਸ਼ੁਰੂ ਕੀਤਾ। 'ਸਾਡੀ ਦਸ਼ਾ' ਆਪ ਦੀ ਪਹਿਲੀ ਕਿਤਾਬ ਸੀ ਜੋ ੧੯੨੯ ਈ. ਵਿਚ ਛਪੀ। ਆਪ ਦੇ ਵਿਚਾਰ ਜ਼ਰਾ ਵਧੇਰੇ ਸਪਸ਼ਟ ਤੇ ਨਿਰਭੈਤਾ ਵਾਲੇ ਸਨ, ਜਿਨ੍ਹਾਂ ਵਿਚ ਇਹ ਕਿਹਾ ਗਿਆ ਸੀ ਕਿ ਸਿੰਘ ਸਭਾ ਲਹਿਰ ਦੀਆਂ ਢੱਠੀਆਂ ਦੀਵਾਰਾਂ ਉਤੇ ਚੀਫ ਖਾਲਸਾ ਦੀਵਾਨ ਨੇ ਆਪਣਾ ਕੋਠਾ ਪਾਇਆ ਹੋਇਆ ਹੈ ਤੇ ਭਾਈ ਵੀਰ ਸਿੰਘ ਸੰਗ੍ਰਾਮੀਏ ਮਰਦਾਂ ਦੀ ਥਾਂ ਤ੍ਰੀਮਤਾਂ ਦੇ ਬ੍ਰਿਤਾਂਤ ਜ਼ਿਆਦਾ ਲਿਖਕੇ ਖੁਸ਼ ਹੈ। ਇਹ ਨੌਜੁਆਨ ਨਾਹਰ ਸਿੰਘ ਦੇ ਉਦੋਂ ਦੇ ਦਿਲੀ ਉਬਾਲ ਸਨ,

ਜੋ ਹੌਲੀ ਹੌਲੀ ਸ਼ਾਂਤ ਹੁੰਦੇ ਗਏ । ੧੯੩੫ ਵਿਚ ਸ. ਸੁੰਦਰ ਸਿੰਘ ਮਜੀਠਾ ਦੇ ਸੰਪਰਕ ਵਿਚ ਆਏ ਤੇ ਧੁਰ ਤਕ ਨਿਭਾਈ। ਨਿਜੀ ਸਹਾਇਕ ਵੀ ਰਹੇ ਤੇ ਖਾਲਸਾ ਨੈਸ਼ਨਲਿਸਟ ਪਾਰਟੀ ਦੇ ਸਕੱਤਰ ਦਾ ਕਰਤੱਵ ਵੀ ਸੰਭਾਲਿਆ । ੧੯੩੯ ਵਿਚ ਸੁਰੈਯਾ ਸ਼ੂਗਰ ਫੈਕਟਰੀ ਗੋਰਖਪੁਰ ਵਿਚ ਕੁਝ ਸਮਾ ਬਿਤਾਇਆ । ੧੯੪੧ ਵਿਚ ਸ. ਸੁੰਦਰ ਸਿੰਘ ਮਜੀਠਾ ਦਾ ਦੇਹਾਂਤ ਹੋ ਗਿਆ, ਫਿਰ ਉਨ੍ਹਾਂ ਦੇ ਵੱਡੇ ਸਪੁੱਤਰ ਸਰ ਕ੍ਰਿਪਾਲ ਸਿੰਘ ਨਾਲ ਲੱਗੇ ਰਹੇ। ਜਦ ਸ. ਸੁਰਜੀਤ ਸਿੰਘ ਮਜੀਠਾ ਡਿਪਟੀ ਡਿਫੈਂਸ ਮਨਿਸਟਰ ਬਣੇ ਤਾਂ ਉਨ੍ਹਾਂ ਨਾਲ ਨਿੱਜੀ ਸਕੱਤਰ ਦੀ ਡਿਊਟੀ ਨਿਭਾਈ। ਇਤਿਹਾਸਕ ਖੋਜ ਦੀ ਲਗਨ ਉਨ੍ਹਾਂ ਨੂੰ ਆਪਣੇ ਪਿੰਡ ਤੋਂ ਹੀ ਲੱਗ ਗਈ ਸੀ, ਕਾਰਨ ਇਹ ਸੀ ਕਿ ਆਪ ਦਾ ਪਿੰਡ ਨੰਗਲ ਖੁਰਦ ਸੀ ਤੇ ਨਾਲ ਹੀ ਨੰਗਲ ਕਲਾਂ ਵਿਚ ਬਾਬਾ ਕਾਲਾ ਸਿੰਘ ਨਾਮਧਾਰੀ ਰਿਹਾ ਕਰਦੇ ਸਨ, ਜਿਨ੍ਹਾਂ ਨੂੰ ਇਹ ਆਦਰ ਨਾਲ ਤਾਇਆ ਜੀ ਆਖਿਆ ਕਰਦੇ ਸਨ। ਬਾਬਾ ਕਾਲਾ ਸਿੰਘ ਜੀ ਦਰਜ਼ੀ ਪਰਿਵਾਰ ਵਿਚੋਂ ਸਨ ਤੇ ਕਈ ਕਿਸਮ ਦੇ ਧੰਦੇ ਕਰਕੇ ਗੁਜ਼ਾਰਾ ਤੋਰਦੇ ਪਿੰਡਾਂ ਵਿਚ ਜਾ ਕੇ ਬਰਤਨ ਵੇਚਣੇ ਤੇ ਠੀਕ ਠਾਕ ਕਰਕੇ, ਨਵੇਂ ਬਣਾਕੇ ਦੇਣੇ, ਇਨ੍ਹਾਂ ਦਾ ਕੰਮ ਸੀ ਪਰ ਇਨਕਲਾਬੀ ਨਾਮਧਾਰੀਆਂ ਦੀ ਸੰਗਤ ਨੇ ਇਨ੍ਹਾਂ ਵਿਚ ਲਿਖਣ ਪੜ੍ਹਨ ਦਾ ਸ਼ੌਕ ਬਹੁਤ ਵਧਾ ਦਿੱਤਾ ਸੀ। ਇਨ੍ਹਾਂ ਨਾਮਧਾਰੀ ਸ਼ਹੀਦ ਬਿਲਾਸ, ਨਾਮਧਾਰੀ ਪੰਥ ਪ੍ਰਕਾਸ਼, ਪੈਂਤੀਸ ਅੱਖਰੀ, ਨਾਮਦੇਵ ਪ੍ਰਕਾਸ਼ ਤੇ ਜਨਮ ਸਾਖੀ ਭਗਤ ਰਵਿਦਾਸ ਆਦਿ ਅੱਧੀ ਦਰਜਨ ਕਿੱਸੇ ਤੇ ਪੁਸਤਕਾਂ ਲਿਖੀਆਂ ਜੋ ਕਿ ਸਿੱਖ ਸੰਗਤ ਵਿਚ ਬਹੁਤ ਪੜ੍ਹੀਆਂ ਗਈਆਂ ਤੇ ਕਈ ਜ਼ਬਤ ਵੀ ਹੋਈਆਂ । ਇਨ੍ਹਾਂ ਦੀ ਸਿਆਣੀ ਸੁਹਬਤ ਕਾਰਨ ਨੌਜੁਆਨ ਨਾਹਰ ਸਿੰਘ ਨੂੰ ਸਿੱਖ ਇਤਿਹਾਸ ਦੀ ਲਗਨ ਲੱਗੀ ਜੋ ਅੰਮ੍ਰਿਤਸਰ ਆ ਕੇ ਹੌਲੀ ਹੌਲੀ ਪ੍ਰਫੁਲਤ ਹੁੰਦੀ ਗਈ। ਰਚਨਾਵਾਂ ਦਾ ਬਿਉਰਾ ਇਸ ਪ੍ਰਕਾਰ ਹੈ—

੧. ਸਾਡੀ ਦਸ਼ਾ (੧੯੨੯)
੨. ਰਿਆਸਤ ਪਟਿਆਲਾ ਦਾ ਇਤਿਹਾਸ (ਪੰਨੇ ੩੮੮, ਲੈਪਲਗ੍ਰਿਫਨ ਦਾ ਅਨੁਵਾਦ ੧੯੪੪)
੩. ਰਿਆਸਤ ਨਾਭਾ ਦਾ ਇਤਿਹਾਸ
੪. ਰਿਆਸਤ ਜੀਂਦ ਦਾ ਇਤਿਹਾਸ
੫. ਤ੍ਵਾਰੀਖ ਸਿੱਧੂ ਬਰਾੜਾਂ (ਸਰ ਅਤਰ ਸਿੰਘ ਦੀ ਉਰਦੂ ਕਿਤਾਬ ਦਾ ਅਨੁਵਾਦ)
੬. ਖਾਲਸਾ ਇਸਤਰੀ ਅਤੇ ਸਿੱਖ ਬੀਬੀਆਂ ਦੀ ਵਿਦਿਆ
੭. ਬਾਬਾ ਸੁੱਖਾ ਸਿੰਘ ਤੇ ਸ. ਮਹਿਤਾਬ ਸਿੰਘ ਦੇ ਅਦੁਤੀ ਕਾਰਨਾਮੇ
੮. ਪਾਕਿਸਤਾਨ ਵਿਚ ਚਾਰ ਸਿੱਖ ਗੁਰੂਆਂ ਦੇ ੫੦ ਧਾਰਮਿਕ ਅਸਥਾਨ (ਅਨੁਵਾਦ)
੯. ਨਾਮਧਾਰੀ ਇਤਿਹਾਸ (ਪੰਨੇ ੪੮੪) ੧੯੫੫
੧੦. ਰਾਣਾ ਹਮੀਰ ਦੇਵ ਦਾ ਯੁਧ (ਚੰਦਰ ਸ਼ੇਖਰ) ਦਾ ਸੰਪਾਦਨ
੧੧. ਲਾਈਫ ਆਫ਼ ਪ੍ਰਿੰਸੇਸ ਬੀਬਾਂ ਸਾਹਿਬ ਕੌਰ
੧੨. ਲਾਈਫ ਆਫ਼ ਰਾਜਾਏ ਰਾਜਗਾਨ ਮਹਾਰਾਜਾ ਅਮਰ ਸਿੰਘ
੧੩. ਗੁਰੂ ਗੋਬਿੰਦ ਸਿੰਘ 'ਜ਼ ਵਿਜ਼ਿਟ ਆਫ ਰਵਾਲਸਰ
੧੪. ਸਟਰਗਲ ਫ਼ਾਰ ਫ੍ਰੀ ਹਿੰਦੁਸਤਾਨ (ਤਿੰਨ ਭਾਗ) ੧੧੭੪ ਪੰਨੇ*
੧੫. ਟੂ ਸੋਰਡਜ਼ ਆਫ ਗੁਰੂ ਗੋਬਿੰਦ ਸਿੰਘ ਇਨ ਇੰਗਲੈਂਡ (੫੮ ਪੰਨੇ)
੧੬. ਹਿਸਟਰੀ ਆਫ਼ ਕੋਹਿਨੂਰ, ਦਰਿਆਇ ਨੂਰ ਐਂਡ ਤੈਮੂਰੰਜ਼ ਰੂਬੀ (੧੮੭ ਪੰਨੇ)
੧੭. ਰੈਬਲਜ਼ ਅਗੇਨਿਸਟ ਦੀ ਬ੍ਰਿਟਸ਼ ਰਾਜ (ਭਾਈ ਮਹਾਰਾਜ ਸਿੰਘ, ੨੫੦ ਪੰਨੇ)
੧੮. ਰੈਬਲਜ਼ ਅਗੇਨਿਸਟ ਦੀ ਬ੍ਰਿਟਸ਼ ਰਾਜ (ਗੁਰੂ ਰਾਮ ਸਿੰਘ ਐਂਡ ਕੂਕਾ ਸਿਖਜ਼, ੮੦੦ ਪੰਨੇ)
੧੯. ਹਿਸਟਰੀ ਆਫ਼ ਸਿੱਖ ਪੀਪਲ
੨੦ ਗ਼ਦਰ ਡਾਇਰੈਕਟਰੀ (੨੩੦ ਪੰਨੇ)

* ਪਹਿਲੇ ਭਾਗ ਵਿਚ ਗਦਰ ਪਾਰਟੀ ਲਹਿਰ ਦੀ ਸਰਗਰਮੀ ਦਾ ਰਿਕਾਰਡ ਹੈ ਤੀਜੇ ਵਿਚ ੧੯੦੭-੧੫ ਦੇ ਸਾਜ਼ਸ਼ ਕੇਸਾਂ ਦਾ ਰਿਕਾਰਡ ਅਤੇ ਦੂਜੇ ਭਾਗ ਵਿਚ ਇਸੇ ਸਮੇਂ ਦੀ ਹਿੰਦ ਭਰ ਵਿਚ ਹੋਈਆਂ ਘਟਨਾਵਾਂ ਦੀ ਡਾਇਰੀ ਹੈ ਜੋ ਵਾਇਸਰਾਇ ਦੇ ਕਹਿਣ ਤੇ ਤਿਆਰ ਕੀਤੀ ਗਈ ਸ਼ੀ । ਇਸੇ ਤਰ੍ਹਾਂ ਗਦਰ ਡਾਇਰੈਕਟਰੀ ੧੯੧੫ ਵਿਚ ਸੀ.ਆਰ. ਕਲੀਵਲੈਂਡ ਡਾਇਰੈਕਟਰ ਕ੍ਰਿਮਿਨਲ ਇੰਟੈਲੀਜੈਂਨਸ ਦਿੱਲੀ ਨੇ ਤਿਆਰ ਕਰਾਈ ਸੀ । ਇਹ ਇਸੇ ਦਾ ਪੁਨਰ ਪ੍ਰਕਾਸ਼ਨ ਹੈ ।

੨੧. ਹਿਸਟਰੀ ਆਫ ਆਲ ਇਡੀਆ ਗੋਰਖਾ ਲੀਗ (੯੬ ਪਨੇ)

੨੨. ਜਪੁਜੀ ਦਾ ਉਰਦੂ ਨਜ਼ਮ ਵਿਚ ਤਰਜਮਾ (੧੯੭੬)

ਸਾਨੂੰ ਪਤਾ ਹੈ ਕਿ ਇਹ ਪਿਛਲੀਆਂ ੮-੧੦ ਅੰਗਰੇਜ਼ੀ ਕਿਤਾਬਾਂ ਕੇਵਲ ਸਰਕਾਰੀ ਰਿਕਾਰਡ ਦਾ ਸੰਗ੍ਰਹਿ ਹੈ, ਜਿਨ੍ਹਾਂ ਨੂੰ ਆਪ ਨੇ ਨੈਸ਼ਨਲ ਆਰਕਾਇਵਜ਼ ਦਿੱਲੀ ਤੋਂ ਉਤਾਰੇ ਲੈ ਕੇ ਪ੍ਰਕਾਸ਼ਤ ਕਰਵਾਇਆ। ਉਸ ਸਮੇਂ ਇਸ ਆਰਕਾਇਵਜ਼ ਦੀ ਲਾਇਬਰੇਰੀ ਨੂੰ ਦੇਖ ਸਕਣਾ ਹਰ ਕਿਸੇ ਦੇ ਵਸ ਦੀ ਗੱਲ ਨਹੀਂ ਸੀ। ਸ. ਨਾਹਰ ਸਿੰਘ ਚੂੰਕਿ 'ਹਿਸਟਰੀ ਆਫ ਫ਼ਰੀਡਮ ਮੂਵਮੈਂਟ ਬੋਰਡ' ਦੇ ਮੈਂਬਰ ਸਨ, ਇਸ ਕਰਕੇ ਆਪ ਨੂੰ ਸਾਰਾ ਰਿਕਾਰਡ ਦੇਖਣ ਦੀ ਪੂਰੀ ਖੁਲ੍ਹ ਸੀ ਤੇ ਉਨ੍ਹਾਂ ਇਸ ਖੁਲ੍ਹ ਦ ਪੂਰਾ ਪੂਰਾ ਫ਼ਾਇਦਾ ਉਠਾਕੇ ਲੋੜੀਂਦੀ ਸਮੱਗਰੀ ਦੇ ਉਤਾਰੇ ਕਰਵਾਏ। ਫਿਰ ਸੰਤ ਬਾਬਾ ਵਿਰਸਾ ਸਿੰਘ ਗੋਬਿੰਦ ਸਦਨ, ਮਹਰੌਲੀ ਨਵੀਂ ਦਿੱਲੀ ਵਾਲਿਆਂ ਪੂਰੀ ਉਦਾਰਤਾ ਨਾਲ ਇਸ ਸਾਰੇ ਪ੍ਰੋਜੈਕਟਾਂ ਨੂੰ ਪ੍ਰਕਾਸ਼ਨ ਲਈ ਖੁਲ੍ਹੀ ਡੁਲ੍ਹੀ ਮਾਲੀ ਸਹਾਇਤਾ ਦਿਤੀ। ਇਸੇ ਤਰ੍ਹਾਂ ਨਾਮਧਾਰੀ ਦਰਬਾਰ ਨੇ ਵੀ ਸਮੇਂ ਸਮੇਂ ਆਪ ਦੀ ਮੱਦਦ ਕੀਤੀ। ਇਸ ਸਰਕਾਰੀ ਰਿਕਾਰਡ ਤੋਂ ਸਾਨੂੰ ਪਤਾ ਲਗਦਾ ਹੈ ਕਿ ਫਿਰੰਗੀ ਵਿਰੁਧ ਸੁਤੰਤਰਤਾ ਸੰਗ੍ਰਾਮ ਲੜਨ ਵਾਲੀਆਂ ਕਿਹੜੀਆਂ ਕਿਹੜੀਆਂ ਜਥੇਬੰਦੀਆਂ ਤੇ ਵਿਸ਼ੇਸ਼ ਸ਼ਖ਼ਸੀਅਤਾਂ ਸਨ, ਜਿਨ੍ਹਾਂ ਹਰ ਤਰ੍ਹਾ ਦੇ ਕਸ਼ਟ ਸਹਿਕੇ ਇਸ ਪਵਿਤਰ, ਮਹਾਨ ਮਨੋਰਥ ਲਈ ਵੱਡੀਆਂ ਤੋਂ ਵੱਡੀਆਂ ਕੁਰਬਾਨੀਆਂ ਕੀਤੀਆਂ। ਸਾਨੂੰ ਮੰਨਣਾ ਪਵੇਗਾ ਕਿ ਹਰ ਆਦਮੀ ਨੈਸ਼ਨਲ ਆਰਕਾਇਵਜ਼ ਦਿੱਲੀ ਨਹੀਂ ਜਾ ਸਕਦਾ ਤੇ ਨਾ ਹੀ ਹਰੇਕ ਨੂੰ ਇਤਨੀ ਸਹੂਲਤ ਮਿਲ ਸਕਦੀ ਹੈ ਕਿ ਉਹ ਸਾਰਾ ਰਿਕਾਰਡ ਪੂਰੀ ਤਰ੍ਹਾਂ ਦੇਖ ਪਰਖ ਸਕੇ ਤੇ ਨਕਲ ਕਰਵਾ ਸਕੇ। ਸੋ ਸ. ਨਾਹਰ ਸਿੰਘ ਜੀ ਨੇ ਬੜੀ ਦੂਰੰਦੇਸ਼ੀ ਤੋਂ ਕੰਮ ਲੈ ਕੇ ਸੁਤੰਤਰਤਾ ਸੰਗ੍ਰਾਮ ਦੇ ਇਹ ਹਜ਼ਾਰਾਂ ਸਫੇ ਸੰਪਾਦਿਤ ਕਰਕੇ ਸਾਡੇ ਤਕ ਪਹੁੰਚਾਏ, ਜਿਸ ਲਈ ਉਹ ਧੰਨਵਾਦ ਦੇ ਪਾਤਰ ਹਨ। ੧੧ ਮਾਰਚ ੧੯੯੮ ਨੂੰ ਉਹ ਸਾਨੂੰ ਸਦਾ ਦਾ ਵਿਛੋੜਾ ਦੇ ਗਏ। ਲੇਕਿਨ ਸੁਤੰਤਰਤਾ ਸੰਗ੍ਰਾਮ ਦਾ ਇਤਿਹਾਸਕ ਭੰਡਾਰ ਜੋ ਉਨ੍ਹਾਂ ਸੰਭਾਲਿਆ, ਉਹ ਸਦਾ ਅਮਰ ਰਹੇਗਾ।

)≍(

# ਯਾਤਰਾ ਪੁਰਾਣੇ ਪਿੰਡ ਦੀ

—ਹਰਭਜਨ ਸਿੰਘ ਰਾਜਾ,

ਐਲਨਾਬਾਦ

ਮੈਂ ਆਪਣੇ ਵਡਿਆਂ ਤੋਂ ਪਿਛਲੇ ਪਿੰਡ ਤੇ ਆਪਣੀ ਜਨਮ ਭੂਮੀ ਦਾ ਜ਼ਿਕਰ ਸੁਣਦਾ ਹੁੰਦਾ ਸਾਂ ਉਹ ਆਪਣੇ ਪਾਕਿਸਤਾਨ ਵਾਲੇ ਪਿੰਡ ਦੀਆਂ ਸਿਫਤਾਂ ਕਰਦੇ ਥੱਕਦੇ ਨਹੀਂ ਸਨ। ਉਹਨਾਂ ਦੇ ਕਹਿਣ ਤੋਂ ਇੰਜ ਪ੍ਰਤੀਤ ਹੁੰਦਾ ਕਿ ਉਹ ਉਥੇ ਕਿੰਨੇ ਸਵਾਦ ਵਿਚ ਸਨ, ਉਹ ਇਹ ਕਹਿੰਦੇ ਕਿ ਸਾਡੇ ਪਿੰਡ ਦੇ ਲਹਿੰਦੇ ਤੇ ਪਹਾੜ ਦੀ ਨੁਕਰੇ ਇਕ ਬਾਬੇ ਸ਼ਦੌਲੇ ਸ਼ਾਹ ਪੀਰ ਦੀ ਜਗਹ ਵਿਚ ਇਕ ਬੋਹੜ ਸੀ ਜੋ ਤਕਰੀਬਨ ਦੋ ਕਨਾਲਾਂ ਵਿਚ ਫੈਲਿਆ ਹੋਇਆ ਸੀ ਜਿਸ ਦੀ ਛਾਂ ਮਾਨਣ ਵਾਸਤੇ ਅਸੀਂ ਸਾਰੇ ਪਿੰਡ ਦੇ ਮੁਸਲਮਾਨ, ਹਿੰਦੂ, ਈਸਾਈ ਤੇ ਨਾਮਧਾਰੀ ਵੀ ਮਿਲਕੇ ਬੈਠਦੇ। ਕਿਸੇ ਵਿਚ ਕੋਈ ਵਿਤਕਰਾ ਨਹੀਂ ਸੀ ਹੁੰਦਾ ਅਤੇ ਕੱਠਿਆਂ ਵੱਡੀ ਰਾਤ ਤਕ ਖੇਡਦੇ ਰਹਿਣਾ ਤੇ ਗਾਉਂਦੇ ਵਜਾਉਂਦੇ ਰਹਿਣਾ। ਪਿੰਡ ਵਿਚ ਇਕ ਬਗੀਚੀ ਸੀ। ਨਾਲ ਹੀ ਨਾਮਧਾਰੀ ਧਰਮਸਾਲਾ ਸੀ ਜਿਸ ਵਿਚ ਅਸੀਂ ਨਾਮਧਾਰੀ ਮਿਲਕੇ ਦੀਵਾਨ ਸਜਾਉਂਦੇ ਤੇ ਆਏ ਗਏ ਜਥੇਦਾਰਾਂ ਦਾ ਕੀਰਤਨ ਕਰਵਾਉਂਦੇ ਰਹਿੰਦੇ। ਮੈਂ ਆਪਣੇ ਵੱਡਿਆਂ ਦੀਆਂ ਗੱਲਾਂ ਸੁਣਕੇ ਆਪਣੇ ਪਿਛਲੇ ਪਿੰਡ ਦੇ ਸੁਪਨੇ ਲੈਂਦਾ ਰਹਿੰਦਾ। ਭਾਵੇਂ ਮੇਰੀ ਉਮਰ ਪਿੰਡ ਛੱਡਣ ਵੇਲੇ ਡੇਢ ਦੋ ਸਾਲ ਦੀ ਸੀ ਪਰ ਮੈਨੂੰ ਫੇਰ ਵੀ ਕਈ ਵਾਰੀ ਪਾਕਿਸਤਾਨ ਵਾਲਾ ਪਿੰਡ ਯਾਦ ਆ ਜਾਂਦਾ ਤੇ ਵੇਖਣ ਵਾਸਤੇ ਉਤਸ਼ਾਹ ਆਉਂਦਾ। ਅੰਤ ੧੯੯੬ ਵਿਚ ਚੇਤਰ ਦੇ ਮਹੀਨੇ ਵਿਸਾਖੀ 'ਤੇ ਜਾਣ ਦਾ ਮੌਕਾ ਮਿਲ ਗਿਆ। ਮੇਰੇ ਨਾਲ ਸੰਤ ਨਗਰ ਪਿੰਡ ਦੇ ਹੋਰ ਕਈ ਸਾਥੀ ਸਨ। ਜਦੋਂ ਅਸੀਂ ਪਾਕਿਸਤਾਨ ਪਹੁੰਚੇ ਤਾਂ ਪੰਜਾ ਸਾਹਿਬ, ਰਾਵਲਪਿੰਡੀ, ਨਨਕਾਣਾ ਸਾਹਿਬ, ਚੂਹੜਕਾਣਾ ਹੁੰਦੇ ਹੋਏ ਵਾਪਸ ਲਾਹੌਰ ਪਹੁੰਚੇ ਤਾਂ ਮੈਨੂੰ ਆਪਣੇ ਪਿੰਡ ਰਾਜੇ ਜਾਣ ਦਾ ਮੌਕਾ ਮਿਲ ਗਿਆ ਜੋ ਕਿ ਲਾਹੌਰ ਤੋਂ ਤੀਹ ਪੈਂਤੀ ਕਿਲੋਮੀਟਰ ਦੂਰ ਸੀ। ਮੈਂ ਇਹ ਵੀ ਸੋਚਦਾ ਸਾਂ ਕਿ ਮੈਂ ਇਕੱਲਾ ਹਾਂ ਅਤੇ ਅਗੇ ਪਿੰਡ ਵੇਖਿਆ ਵੀ ਨਹੀਂ ਅਤੇ ਨਾ ਹੀ ਕੋਈ ਵਾਕਿਫ ਹੈ ਅਤੇ ਕੋਈ ਪਤਾ ਨਹੀਂ ਕਿਧਰ ਜਾਣਾ ਹੈ ਅਤੇ ਪੁਲੀਸ ਦੇ ਘੇਰੇ ਵਿਚੋਂ ਨਿਕਲਣਾ ਵੀ ਔਖਾ ਹੈ। ਅੰਤ ਮੈਂ ਦਿਲ ਪੱਕਾ ਕਰਕੇ ਇਕੱਲਾ ਹੀ ਬੱਸ ਅੱਡੇ ਵਲ ਤੁਰ ਪਿਆ ਮੈਨੂੰ ਪਿੰਡ ਦੇ ਅੱਡੇ ਦਾ ਯਾਦ ਸੀ। ਜਦ ਮੈਂ ਬੱਸ ਕੰਡਕਟਰ ਨੂੰ ਪੁਛਿਆ ਕਿ ਇਹ ਬੱਸ ਕਿਸ ਪਾਸੇ ਜਾ ਰਹੀ ਹੈ ਉਸ ਕਿਹਾ ਗੁਜਰਾਂਵਾਲੇ। ਮੈਂ ਕਿਹਾ ਰਾਹ ਵਿਚ ਸਾਦੋ ਕੇ ਅੱਡਾ ਆਵੇਗਾ। ਉਸਨੇ ਕਿਹਾ ਹਾਂ ਸਾਦੋ ਕੇ ਹੋ ਕੇ ਹੀ ਤਾਂ ਜਾਣਾ ਹੈ। ਮੈਂ ਚੁੱਪ ਕੀਤਾ ਬੱਸ ਵਿਚ ਬੈਠ ਗਿਆ ਤੇ ਬਾਰੀ ਦਾ ਸ਼ੀਸ਼ਾ ਬੰਦ ਕਰ ਲਿਆ ਤਾਂ ਕਿ ਕਿਸੇ ਪੁਲੀਸ ਵਾਲੇ ਦੀ ਨਜ਼ਰ ਮੇਰੇ ਤੇ ਨਾ ਪਵੇ ਅਤੇ ਮੈਨੂੰ ਜਾਣ ਵਿਚ ਰੁਕਾਵਟ ਨਾ ਆਵੇ।

ਅੰਤ ਮੈਂ ਸਾਦੋ ਕੇ ਅੱਡੇ 'ਤੇ ਪਹੁੰਚ ਗਿਆ ਤੇ ਕੰਡਕਟਰ ਦੀ ਆਵਾਜ਼ ਤੇ ਉਤਰਕੇ ਪਿੰਡ ਦਾ ਰਾਹ ਪੁਛਿਆ ਤੇ ਆਪਣੇ ਰਾਜੇ ਪਿੰਡ ਪਹੁੰਚ ਗਿਆ ਜੋ ਕਿ ਇਕ ਕਿਲੋਮੀਟਰ ਦੂਰ ਸੀ। ਜਦੋਂ ਮੈਂ ਪਿੰਡ ਦੇ ਨਜ਼ਦੀਕ ਪੁਜਾ ਤਾਂ ਮੇਰੀ ਖੁਸ਼ੀ ਦੀ ਹੱਦ ਨਾ ਰਹੀ ਕਿਉਂਕਿ ਮੈਨੂੰ ਰਸਤੇ ਵਿਚ ਕੋਈ ਰੁਕਾਵਟ ਨਹੀਂ ਸੀ ਆਈ ਅਤੇ ਕਿਤੇ ਅੜਚਨ ਨਹੀਂ ਸੀ ਆਈ। ਪਿੰਡ ਵੜਨ ਤੋਂ ਪਹਿਲਾਂ ਇਕ ਪਿੰਡ ਦਾ ਬਜ਼ੁਰਗ ਮੁਸਲਮਾਨ ਮਿਲ ਪਿਆ। ਜਦੋਂ ਮੈਂ ਉਸਨੂੰ ਸਲਾਮਾ-ਲੇਕਮ ਬੁਲਾਈ ਤਾਂ ਉਸਨੇ ਵੀ ਬੁਲਾਈ ਮੈਂ ਉਸਨੂੰ ਪਿੰਡ ਦੇ ਕੁਝ ਮੁਸਲਮਾਨ ਬਜ਼ੁਰਗਾਂ ਦੇ ਨਾਂ ਦਸੇ ਜੋ ਮੈਂ ਆਪਣੇ ਵੱਡਿਆਂ ਪਾਸੋਂ ਲਿਖੇ ਹੋਏ ਸਨ। ਦੋ ਨਾਵਾਂ ਤੋਂ ਬਾਦ ਉਸੇ ਦਾ ਨਾਮ ਮੇਰੇ ਮੂੰਹੋਂ ਨਿਕਲਿਆ ਸੁਣਕੇ ਮੇਰੇ ਨਾਲ ਲਿਪਟ ਗਿਆ ਅਤੇ ਪੁਛਣ ਲਗਾ ਤੂੰ ਕਿਨ੍ਹਾਂ ਵਿਚੋਂ ਹੈਂ। ਜਦੋਂ ਮੈਂ ਆਪਣੇ ਦਾਦੇ ਕੇਸਰ ਸਿੰਘ ਭਲੇਮਾਨਸ ਦਾ ਨਾਂ ਲਿਆ ਤਾਂ ਉਸ ਦੀ ਖੁਸ਼ੀ ਦੀ ਹੱਦ ਨਾ ਰਹੀ ਅਤੇ ਵਾਪਸ ਆਪਣੇ ਨਾਲ ਲਿਜਾਕੇ ਪਿੰਡ ਵਿਖਾਉਣ ਲਗਾ। ਭਾਵੇਂ ਸਾਡੇ ਘਰ ਹੁਣ ਉਹ ਨਹੀਂ ਸਨ ਰਹੇ ਮੈਨੂੰ ਉਸਨੇ ਸਾਡੇ ਘਰਾਂ ਦਾ ਵੇਰਵਾ ਦਸਿਆ ਤੇ ਬਾਬੇ ਸਦੌਲੇ ਸ਼ਾਹ ਦੇ ਬੋਹੜ ਵੱਲ ਲੈ ਤੁਰਿਆ ਜੋ ਕਿ ਹੁਣ ਸੁੱਕ ਚੁੱਕਾ ਸੀ ਅਤੇ ਉਸਦਾ ਖੁਰਾ ਖੋਜ ਵੀ ਨਹੀਂ ਸੀ ਰਿਹਾ। ਮੈਨੂੰ ਫਿਰ ਵੀ ਆਪਣੇ ਵੱਡਿਆਂ ਦੇ ਦੱਸਣ ਵਾਂਗ ਹੀ ਦਿਸ ਰਿਹਾ ਸੀ। ਮੈਨੂੰ ਪਿੰਡ ਵੇਖ ਬੜੀ ਖੁਸ਼ੀ ਹੋਈ ਕਿ ਮੇਰੇ ਆਉਣ ਦਾ ਮੁੱਲ ਮੁੜ ਗਿਆ ਹੈ। ਮੈਨੂੰ ਪਿੰਡ ਵਿਚ ਫਿਰਦਿਆਂ ਕਈ ਪੁਰਾਣੇ ਬਜ਼ੁਰਗ ਮਿਲੇ ਤੇ ਸੁਖ ਸਾਂਦ ਪੁੱਛੀ ਦੱਸੀ। ਮੈਨੂੰ ਖਾਣ ਪੀਣ ਵਾਸਤੇ ਆਖਦੇ ਰਹੇ। ਮੈਂ ਕਹਿੰਦਾ ਰਿਹਾ ਨਾ ਕਿਸੇ ਚੀਜ਼ ਦੀ ਲੋੜ ਨਹੀਂ। ਮੇਰੇ ਨਾਂਹ-ਨਾਂਹ ਕਰਦਿਆਂ ਮੇਰੇ ਨਾਲ ਜਾਣ ਵਾਲੇ ਨੇ ਆਪਣੀ ਗਾਂ ਦਾ ਦੁੱਧ

ਪੀਣ ਵਾਸਤੇ ਕਿਹਾ ਜੋ ਕਿ ਮੈਂ ਆਪ ਹੀ ਚੋ ਕੇ ਪੀਤਾ ਤੇ ਇਕ ਨੇ ਆਪਣੀ ਮੱਝ ਦਾ ਦੁੱਧ ਵੀ ਪਿਆਇਆ ਅਤੇ ਫੇਰ ਮੈਂ ਮੁਹੰਮਦ ਦੂਲੇ ਵਿਰਕ ਨੂੰ ਮਿਲਿਆ ਜੋ ਪਿੰਡ ਰਾਜੇ ਦਾ ਹੀ ਵਸਨੀਕ ਸੀ ਅਤੇ ਐਮ.ਐਲ.ਏ. ਸੀ। ਜਦੋਂ ਮੈਂ ਉਸ ਨੂੰ ਮਿਲਿਆ ਅਤੇ ਉਸਨੇ ਲਾਹੌਰੋਂ ਆਉਣ ਦੀ ਯਾਤਰਾ ਬਾਰੇ ਪੁਛਿਆ ਤੇ ਮੈਂ ਦੱਸ ਰਿਹਾ ਸੀ ਤਾਂ ਉਸ ਦਾ ਬਾਡੀਗਾਰਡ ਸੁਣ ਕੇ ਹੈਰਾਨ ਹੋ ਰਿਹਾ ਸੀ ਕਿ ਇਹ ਆਦਮੀ ਇਕੱਲਾ ਆਉਣ ਲਗਾ ਨਹੀਂ ਝਿਜਕਿਆ ਜਦੋਂ ਕਿ ਏਥੇ ਇਸਦਾ ਕੋਈ ਵੀ ਵਾਕਫ ਨਹੀਂ ਅਤੇ ਫੇਰ ਮੈਂ ਮੁਹੰਮਦ ਬੂਟੇ ਗੁਜਰ ਨੂੰ ਮਿਲਿਆ ਜਿਸ ਦੀ ਸਰਕਾਰੇ ਦਰਬਾਰੇ ਵੀ ਬਹੁਤ ਆਉਣੀ ਜਾਣੀ ਸੀ ਉਸ ਦੇ ਨਾਲ ਗਲਬਾਤ ਕਰਦਿਆਂ ਕਾਫ਼ੀ ਦੇਰ ਹੋ ਗਈ ਤੇ ਦਿਨ ਵੀ ਛਿਪ ਗਿਆ। ਹੁਣ ਮੈਨੂੰ ਲਾਹੌਰ ਵਾਪਸ ਆਉਣ ਦਾ ਵੀ ਫ਼ਿਕਰ ਸੀ ਕਿਉਂਕਿ ਮੈਂ ਆਪਣੇ ਨਾਲ ਦੇ ਸਾਥੀਆਂ ਨੂੰ ਕਹਿਕੇ ਨਹੀਂ ਸਾਂ ਗਿਆ। ਨਾਲੇ ਮੈਨੂੰ ਪਹੁੰਚਣ ਦੀ ਵੀ ਕੋਈ ਉਮੀਦ ਨਹੀਂ ਸੀ। ਜਦੋਂ ਮੈਂ ਵਾਪਸ ਲਾਹੌਰ ਆਉਣ ਬਾਰੇ ਆਖਿਆ ਤਾਂ ਮੁਹੰਮਦ ਬੂਟੇ ਨੇ ਕਿਹਾ ਤੈਨੂੰ ਕੋਈ ਚਿੰਤਾ ਨਹੀਂ ਮੈਂ ਤੈਨੂੰ ਅੱਧੀ ਰਾਤ ਵੀ ਆਪਣੀ ਗੱਡੀ ਤੇ ਛੱਡਕੇ ਆਵਾਂਗਾ ਰਸਤੇ ਵਿਚ ਕਿਸੇ ਪ੍ਰਕਾਰ ਦੀ ਰੁਕਾਵਟ ਨਹੀਂ ਆਉਣ ਦੇਂਦਾ। ਮੈਨੂੰ ਕਿਸੇ ਪ੍ਰਕਾਰ ਦਾ ਭੈਅ ਨਹੀਂ ਸੀ ਆ ਰਿਹਾ ਭਾਵੇਂ ਮੈਂ ਇਕੱਲਾ ਉਹਨਾਂ ਵਿਚ ਬੈਠਾ ਸਾਂ ਮੈਂ ਆਪਣੇ ਆਪ ਨੂੰ ਪਿੰਡ ਦਾ ਵਸਨੀਕ ਹੀ ਸਮਝ ਰਿਹਾ ਸਾਂ। ਅੰਤ ਉਹ ਮੈਨੂੰ ਆਪਣੀ ਗੱਡੀ ਉਤੇ ਬੈਠਾ ਕੇ ਤਕਰੀਬਨ ਨੌਂ ਵਜੇ ਰਾਤ ਲਾਹੌਰ ਗੁਰਦਵਾਰੇ ਛੱਡਕੇ ਵਾਪਸ ਮੁੜਿਆ ਜਦੋਂ ਮੈਂ ਆਪਣੇ ਨਾਲ ਦਿਆਂ ਸਾਥੀਆਂ ਨੂੰ ਵਾਰਤਾ ਸੁਣਾਈ ਤਾਂ ਉਹ ਹੈਰਾਨ ਸਨ।

## ਆਪਣਾ ਪਿੰਡ ਕਿੰਨਾ ਦੂਰ ਕਿੰਨਾ ਨੇੜੇ

੧੯੯੬ ਵਿਚ ਵੈਸਾਖੀ ਦੇ ਮੇਲੇ ਤੇ ਪਾਕਿਸਤਾਨ ਜਾਣ ਦਾ ਮੌਕਾ ਮਿਲਿਆ। ਪਾਕਿਸਤਾਨ ਬਣੇ ਨੂੰ ੪੯ ਸਾਲ ਹੋ ਚੁਕੇ ਸਨ। ਜਦੋਂ ਅਸੀਂ ਸ੍ਰੀ ਅੰਮ੍ਰਿਤਸਰ ਤੋਂ ਰੇਲ ਰਾਹੀਂ ਪਾਕਿਸਤਾਨ ਨੂੰ ਰਵਾਨਾ ਹੋਏ ਤਾਂ ਮੇਰੇ ਨਾਲ ਦਲੀਪ ਸਿੰਘ ਨਾਂ ਦਾ ਇਕ ਨਾਮਧਾਰੀ ਰਲ ਪਿਆ। ਜਦੋਂ ਅਸੀਂ ਲਾਹੌਰ ਹੁੰਦੇ ਹੋਏ ਪੰਜਾ ਸਾਹਿਬ ਪਹੁੰਚੇ ਤਾਂ ਪੰਜਾ ਸਾਹਿਬ ਦੇ ਦਰਸ਼ਨ ਕੀਤੇ। ਉਥੋਂ ਫੇਰ ਤੀਸਰੇ ਦਿਨ ਨਨਕਾਣਾ ਸਾਹਿਬ ਆ ਪਹੁੰਚੇ। ਉਥੇ ਆਣ ਕੇ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਲ-ਲੀਲ੍ਹਾ ਵਾਲੇ ਅਸਥਾਨਾਂ ਦਾ ਦਰਸ਼ਨ ਕੀਤਾ। ਦਲੀਪ ਸਿੰਘ ਦੇ ਦਿਲ ਵਿਚ ਚਾਅ ਉਪਜਿਆ ਤੇ ਮੈਨੂੰ ਕਹਿਣ ਲੱਗਾ, "ਮੇਰਾ ਪਿੰਡ ਮੱਕੀ ਇਥੋਂ ਪੰਝੀ ਕੁ ਮੀਲ ਤੇ ਹੈ, ਮੇਰੇ ਨਾਲ ਚੱਲ ਆਪਾਂ ਪਿੰਡ ਵੇਖ ਕੇ ਆਈਏ।" ਉਸ ਨੇ ਕਿਹਾ, "...ਮੈਂ ਓਦੋਂ ਸੋਲਾਂ ਸਾਲਾਂ ਦਾ ਗੱਭਰੂ ਸਾਂ ਜਦੋਂ ਅਸਾਂ ਪਿੰਡ ਛੱਡਿਆ ਸੀ...ਹੁਣ ਮੌਕਾ ਮਿਲਿਆ ਹੈ ਚਲ ਪਿੰਡ ਵੇਖ ਆਈਏ।" ਮੈਂ ਉਸ ਦੇ ਨਾਲ ਜਾਣ ਨੂੰ ਤਿਆਰ ਹੋ ਪਿਆ।

ਜਦੋਂ ਅਸੀਂ ਮਰੂਤੀ ਕਾਰ ਵਾਲੇ ਕੋਲੋਂ ਕਿਰਾਇਆ ਪੁਛਿਆ ਤਾਂ ਉਸ ਨੇ ਪੰਜ ਸੌ ਰੁਪਿਆ ਮੰਗਿਆ। ਦਲੀਪ ਸਿੰਘ ਪਿੰਡ ਵੇਖਣ ਦੇ ਚਾਅ ਵਿਚ ਪੰਜ ਸੌ ਹੀ ਮੰਨ ਗਿਆ। ਅਸੀਂ ਕਾਰ 'ਚ ਸਵਾਰ ਹੋ ਕੇ ਅਜੇ ਕਿਲੋਮੀਟਰ ਹੀ ਦੂਰ ਗਏ ਹੋਵਾਂਗੇ ਪਿਛੋਂ ਪੁਲੀਸ ਵਾਲਿਆਂ ਨੇ ਮੋਟਰ-ਸਾਈਕਲ ਤੇ ਆਣ ਰੋਕਿਆ ਤੇ ਵਾਪਸ ਮੋੜ ਲਿਆਂਦਾ। ਹੁਣ ਪਿੰਡ ਜਾਣ ਦੀ ਆਸ ਨਾ ਰਹੀ! ਚੌਕੀ ਵਿਚ ਆਉਂਦਿਆਂ ਹੀ ਠਾਣੇਦਾਰ ਨੇ ਪੁਛਿਆ, "ਕਿਥੇ ਚੱਲੇ ਸਉ?" ਅਸੀਂ ਕਿਹਾ, "ਜਨਾਬ, ਆਪਣਾ ਪੁਰਾਣਾ ਪਿੰਡ ਵੇਖਣ ਚੱਲੇ ਸਾਂ!" ਉਸ ਕਿਹਾ, "ਤੁਸੀਂ ਪਿੰਡ ਨਹੀਂ ਜਾ ਸਕਦੇ ਮਨਜ਼ੂਰੀ ਤੋਂ ਬਿਨਾਂ।" ਅਸੀਂ ਕਿਹਾ, "...ਮਨਜ਼ੂਰੀ ਆਪ ਨੇ ਹੀ ਦੇਣੀ ਹੈ, ਹੁਣੇ ਦੇ ਦਿਓ.. ਅਸੀਂ ੫੦ ਸਾਲਾਂ ਬਾਦ ਆਪਣਾ ਪੁਰਾਣਾ ਪਿੰਡ ਵੇਖ ਆਈਏ।" ਬਹੁਤ ਭੱਜ-ਦੌੜ ਕਰਨ ਦੇ ਬਾਵਜੂਦ ਵੀ ਮਨਜ਼ੂਰੀ ਨਾ ਮਿਲੀ ਤੇ ਅਸੀਂ ਸਬਰ ਦਾ ਘੁੱਟ ਭਰਕੇ ਰਹਿ ਗਏ!

ਅਗਲੇ ਦਿਨ ਹੀ ਚੂਹੜਕਾਣੇ 'ਸੱਚੇ ਸੌਦੇ' ਜਾਣ ਦਾ ਪਰੋਗਰਾਮ ਸੀ। ਸਾਡੇ ਜਥੇ ਨਾਲ ਦਲੀਪ ਸਿੰਘ ਅਤੇ ਲੇਖਕ ਵੀ ਜਾ ਰਿਹਾ ਸੀ। ਬੱਸਾਂ ਮੱਕੀ ਪਿੰਡ ਵਾਲੇ ਰਸਤੇ ਹੀ ਜਾ ਰਹੀਆਂ ਸਨ। ਦਲੀਪ ਸਿੰਘ ਨੇ ਬੱਸ ਵਿਚ ਹੀ ਬੈਠਿਆਂ ਆਪਣਾ ਪਿੰਡ ਵੇਖਿਆ ਤੇ ਲੇਖਕ ਨੂੰ ਵਿਖਾਇਆ। ਪਿੰਡ ਲੰਘਦਿਆਂ ਹੀ ਇਕ ਨਹਿਰ ਆਈ। ਨਹਿਰ ਵੇਖਦਿਆਂ ਦਲੀਪ ਸਿੰਘ ਨੂੰ ਆਪਣਾ ਬਚਪਨ ਯਾਦ ਆ ਗਿਆ। ਭਾਵੇਂ ਹੁਣ ਉਹ ੬੫ ਸਾਲ ਦਾ ਸੀ, ਪਰ ਫਿਰ ਵੀ ਉਹ ਆਪਣੇ ਮਨ ਵਿਚ ਉਵੇਂ ਹੀ ਨਹਿਰ ਵਿਚ ਛਾਲਾਂ ਮਾਰ ਕੇ ਨਹਾ ਰਿਹਾ ਸੀ, ਜਿਵੇਂ ਉਹ ੧੬ ਸਾਲਾਂ ਦਾ ਮਾਲ ਚਾਰਦਾ ਨਹਾਉਂਦਾ ਹੁੰਦਾ ਸੀ!

(ਜ)

# ਪ੍ਰਿੰਸੀਪਲ ਤਖ਼ਤ ਸਿੰਘ ਜੀ ਦੀ ਕਾਵਿ-ਸਾਧਨਾ

—ਗੁਰਭਜਨ ਗਿੱਲ

ਪ੍ਰਿੰਸੀਪਲ ਤਖ਼ਤ ਸਿੰਘ ਪੰਜਾਬੀ ਕਵਿਤਾ ਦਾ ਅਜਿਹਾ ਟਕਸਾਲੀ ਹਸਤਾਖ਼ਰ ਹੈ ਜਿਸ ਨੇ ਲਿਖੀ ਤਾਂ ਭਾਵੇਂ ਕਵਿਤਾ ਵੀ, ਪਰ ਇਕ ਗ਼ਜ਼ਲਕਾਰ ਵਜੋਂ ਉਹ ਸਭ ਪ੍ਰਵਾਨ ਹੋਇਆ। ੧੯੫੬ ਵਿਚ ਪਹਿਲੀ ਵਾਰ ਤਖ਼ਤ ਸਿੰਘ ਆਪਣੇ ਦੋ ਕਾਵਿ ਸੰਗਿਹਾਂ 'ਵੰਗਾਰ' ਤੇ 'ਕਾਵਿ ਹਿਲੂਣੇ' ਨਾਲ ਕਾਵਿ-ਦ੍ਰਿਸ਼ ਦੇ ਆਇਆ। ਇਸ ਤੋਂ ਨਿਕਟਲੇ ਦਸ ਵਰ੍ਹੇ ਉਹਦੀ ਸਿਰਜਣਾ ਪੰਜਾਬੀ ਤੇ ਉਰਦੂ ਵਿਚ ਸਮਾਨੰਤਰ ਚੱਲਦੀ ਰਹੀ। ਇਸ ਦੇ ਨਾਲ ਹੀ ਅਗਲੇ ਵਰ੍ਹੇ ਭਾਵ ੧੯੫੭ ਵਿਚ ਤਖ਼ਤ ਸਿੰਘ ਦਾ ਦੂਜਾ ਕਾਵਿ-ਸੰਗ੍ਰਹਿ 'ਹੰਭਲੇ' ਪ੍ਰਕਾਸ਼ਤ ਹੋਇਆ [illegible] ਦੇ ਵਰ੍ਹੇ ਮਗਰੋਂ ਭਾਵ ੧੯੫੯ ਵਿਚ 'ਅਣਖ ਤੇ ਫੁੱਲ ਪ੍ਰਕਾਸ਼ਤ ਹੋਈ। ੧੯੬੧ ਵਿਚ ਤਖ਼ਤ ਸਿੰਘ ਹੁਰਾਂ ਦੀ ਚੋਣਵੀਂ ਕਾਵਿ ਰਚਨਾ ਪ੍ਰੋ. ਉਜਾਗਰ ਸਿੰਘ ਜੀ ਦੀ ਸੰਪਾਦਨਾ ਹੇਠ 'ਮਹਿਕਾਂ ਭਰੀ ਸਵੇਰ' ਨਾਮ ਹੇਠ ਪ੍ਰਕਾਸ਼ਤ ਹੋਈ। ੧੯੬੨ ਵਿਚ 'ਲਿਸ਼ਕੋਰਾਂ' ਨਾਮੀ ਪ੍ਰਥਮ ਗ਼ਜ਼ਲ ਸੰਗ੍ਰਹਿ ਛਪਿਆ। ਫੇਰ ੧੨ ਵਰ੍ਹੇ ਲੰਮੀ ਚੁੱਪ ਮਗਰੋਂ ੧੯੭੪ ਵਿਚ 'ਮੇਰੀ ਗ਼ਜ਼ਲ ਯਾਤਰਾ' ਛਪੀ। ੧੯੮੦ ਵਿਚ 'ਗ਼ਜ਼ਲ ਕਾਵਿ' ਛਪੀ ਜਿਸਨੂੰ ਮਗਰੋਂ ਉਨ੍ਹਾਂ ਨੇ 'ਲਹੂ ਦੀ ਵਰਖਾ' ਨਾਮ ਹੇਠ ਵੀ ਛਾਪਿਆ। ਇੰਜ ਉਨ੍ਹਾਂ ਦੇ ੭ ਸੰਪੂਰਨ ਕਾਵਿ ਸੰਗ੍ਰਹਿ ਸਾਡੀ ਵਿਚਾਰ ਦਾ ਆਧਾਰ ਖੇਤਰ ਬਣਦੇ ਹਨ। ਉਰਦੂ ਵਿਚ ਉਨ੍ਹਾਂ ਦੀਆਂ ਤਿੰਨ ਰਚਨਾਵਾਂ ਖਲਿਸ਼ੇ ਅਹਿਸਾਸ (੧੯੬੫), ਸ਼ਬੇ ਉਰੀਆਂ (੧੯੬੯) ਅਤੇ ਵਜਦੋਂ ਹੈਰਤ (੧੯੮੫) ਛਪੀਆਂ ਹਨ। ਉਰਦੂ ਤੇ ਪੰਜਾਬੀ ਦੀ ਸਾਂਝੀ ੦ ਵਰ੍ਹੇ ਲੰਮੀ ਕਾਵਿ-ਯਾਤਰਾ ਵਿਚ ਤਖ਼ਤ ਸਿੰਘ ਨੇ ਆਪਣੀ ਰਚਨਾ ਨੂੰ ਆਪਣੇ ਖ਼ੂਨ ਨਾਲ ਸਿੰਜਿਆ।

ਕਿਸੇ ਵੀ ਲੇਖਕ ਦੀ ਸਿਰਜਣਾ ਬਾਰੇ ਜਾਨਣ ਲਈ ਵਿਅਕਤੀ ਦੀ ਜੀਵਨ-ਧਾਰਾ ਬਾਰੇ ਜਾਨਣਾ ਜ਼ਰੂਰੀ ਹੁੰਦਾ ਹੈ। ਪ੍ਰਿੰਸੀਪਲ ਤਖ਼ਤ ਸਿੰਘ ਲਾਇਲਪੁਰ ਦੀ ਬਾਰ 'ਚ ਜਨਮਿਆਂ, ਖੁੱਲ੍ਹੇ-ਖੁਲਾਸੇ ਮਾਹੌਲ ਪਰ ਤੰਗਦਸਤ ਆਰਥਿਕਤਾ 'ਚ ਪਲਿਆ ਪੇਂਡੂ ਨੌਜਵਾਨ ਸੀ ਜਿਸ ਨੂੰ ਕਾਲਜ ਸਿੱਖਿਆ ਹਾਸਲ ਕਰਨ ਸਮੇਂ ਹੀ ਕਾਵਿ-ਰਚਨਾ ਕਰਨ ਦਾ ਸ਼ੌਕ ਪੈ ਗਿਆ। ਚੜ੍ਹਦੀ ਉਮਰੇ ਹੀ ਰੁਜ਼ਗਾਰ ਦੇ ਚੱਕਰਾਂ 'ਚ ਉਲਝ ਜਾਣ ਕਾਰਨ ਉਹ ਆਪਣੀ ਸਿਰਜਣਾ ਨੂੰ 'ਪਹਿਲ' ਨਾ ਦੇ ਸਕੇ। ਦੇਸ਼ ਦੀ ਵੰਡ ਵੀ ਇਸ ਸਮਰੱਥ ਸ਼ਾਇਰ ਪਾਸੋਂ ਕੋਈ ਬਲਵਾਨ ਰਚਨਾ ਨਾ ਕਰਵਾ ਸਕੀ। ਗੋਆ ਦੀ ਆਜ਼ਾਦੀ ਲਈ ਸ਼ਹੀਦ ਹੋਏ ਨਿੱਕੇ ਵੀਰ ਕਰਨੈਲ ਸਿੰਘ ਦੀ ਸ਼ਹਾਦਤ ਤੇ ਪ੍ਰਿੰਸੀਪਲ ਤਖ਼ਤ ਸਿੰਘ ਵਿਚਲੇ ਸ਼ਾਇਰ ਨੂੰ ਮੁੜ ਸੁਰਜੀਤ ਕਰ ਦਿੱਤਾ। ਸਮਾਜ ਪ੍ਰਤੀ ਸੁਚੇਤ ਜ਼ੁੰਮੇਵਾਰੀ ਵਾਲੇ ਲੇਖਕ ਵਜੋਂ ਪ੍ਰਿੰਸੀਪਲ ਤਖ਼ਤ ਸਿੰਘ ਦਾ ਉਦੈ ਵੀ ਸ਼ਹੀਦ ਕਰਨੈਲ ਸਿੰਘ ਦੀ ਸ਼ਹਾਦਤ ਤੋਂ ਮਗਰੋਂ ਹੀ ਹੁੰਦਾ ਹੈ।

ਉਰਦੂ ਕਵਿਤਾ ਦੇ ਅਨੁਸ਼ਾਸਨ ਵਿਚ ਕਾਵਿ ਸਾਧਨਾ ਕਰਨ ਕਰਕੇ ਤਖ਼ਤ ਸਿੰਘ ਦੇ ਬੋਲਾਂ ਵਿਚ ਪੁਖ਼ਤਗੀ ਕਮਾਲ ਦਰਜੇ ਦੀ ਹੈ। ਉਹਦੀ ਗ਼ਜ਼ਲ ਦੇ ਬਹੁਤੇ ਸ਼ਿਅਰ ਸੂਤਰ ਰੂਪ ਵਿਚ ਕਥਨ ਵਾਂਗ ਸੁਣਾਉਣ ਵਾਲੇ ਹਨ। ਪੰਜਾਬੀ ਕਵਿਤਾ ਨੂੰ ਇਹ ਸਮਰਥਾ ਤਖ਼ਤ ਸਿੰਘ ਨੇ ਹੀ ਬਖਸ਼ੀ ਹੈ ਕਿ ਕੋਮਲ ਤੋਂ ਕੋਮਲ ਭਾਵ ਨੂੰ ਉਹਦੇ ਹਾਣ ਦੇ ਹੀ ਲਫ਼ਜ਼ ਪਹਿਨਾਏ ਜਾਣ।

> ਘੂਕ ਸੁੱਤਾ ਹਾਂ ਕਈ ਵੇਰਾਂ ਮੈਂ ਧੁੱਪੇ,
> ਰੇਤ ਉਤੇ ਅਪਣਾ ਪਰਛਾਵਾਂ ਵਿਛਾ ਕੇ।
>
> ਮੌਤ ਚਿੜੀ ਦੀ ਸ਼ੀਸ਼ੇ ਹੱਥੋਂ ਹੀ ਹੋਣੀ ਸੀ,
> ਲੈ ਡੁੱਬਿਆ ਅੱਗ ਲੱਗਣਾ ਪਾਣੀ ਸ਼ੀਸ਼ੇ ਦਾ।
>
> ਏਨਾ ਵੀ ਨਾ ਧੁਖਣਾ ਕਿ ਧੂੰਏਂ ਵਾਂਗ ਫਿਰੋਂ ਉਡਦੇ,
> ਦਿਸੋਂ ਨਿਰੇ ਬੁੱਤ ਬਰਫ਼ ਦੇ, ਏਨਾ ਵੀ ਨਾ ਠਰ ਜਾਣਾ।
>
> ਨਿਕਲਦੇ ਬੂਰ ਦਬੋਚੇ, ਹਨੇਰ ਸਾਈਂ ਦਾ,
> ਜੋ ਚਾੜ੍ਹਨਾ ਸੀ ਹਨੇਰੀ ਨੇ ਚੰਨ, ਚਾੜ੍ਹ ਗਈ।

ਪ੍ਰਿੰਸੀਪਲ ਤਖ਼ਤ ਸਿੰਘ ਨੇ ਆਪਣੀ ਰਚਨਾ ਰਾਹੀਂ ਮੰਨਵਾਇਆ ਕਿ ਕਿਸੇ ਵੀ ਭਾਸ਼ਾ ਦਾ ਕੋਈ ਵੀ ਸਾਹਿਤ ਰੂਪ ਓਪਰਾ ਨਹੀਂ ਹੁੰਦਾ ਜੇ ਉਸ ਸਾਹਿਤ ਰੂਪ ਨੂੰ ਉਹਦੇ ਹਾਣ ਦੀ ਪ੍ਰਤਿਭਾ ਮਿਲ ਜਾਵੇ। ਪੰਜਾਬੀ ਗ਼ਜ਼ਲ ਨੂੰ ਉਰਦੂ ਫ਼ਾਰਸੀ ਸਾਹਿਤ ਰੂਪ ਹੋਣ ਕਰਕੇ ਪੰਜਾਬੀ ਜਨ-ਜੀਵਨ ਅਤੇ

ਸਭਿਆਚਾਰ ਦੇ ਮੁਤਾਬਕ ਸਹੀ ਨਹੀਂ ਸੀ ਗਿਣਿਆ ਜਾਂਦਾ। ਤਖ਼ਤ ਸਿੰਘ ਜੀ ਨੇ ਗ਼ਜ਼ਲ ਦੇ ਹੱਕ ਵਿਚ ਮੋਰਚੇਬੰਦੀ ਕਰਨ ਦੀ ਥਾਂ ਆਪਣੀ ਸਿਰਜਨਾ ਰਾਹੀਂ ਇਹ ਤੱਥ ਮੰਨਵਾਇਆ ਕਿ ਗ਼ਜ਼ਲ ਦੀ ਰਚਨਾ ਪੰਜਾਬੀ ਮੁਹਾਵਰੇ, ਸੁਹਜ ਸੁਆਦ ਅਤੇ ਸਭਿਆਚਾਰ ਦੇ ਅਨੁਸਾਰ ਢਾਲ ਕੇ ਕੀਤੀ ਜਾ ਸਕਦੀ ਹੈ। ਬੌਧਿਕ-ਚਿੰਤਨ ਅਤੇ ਲੋਕ-ਚਿੰਤਨ ਨੂੰ ਇਕੋ ਜਿੰਨੇ ਸਮਰੱਥ ਅੰਦਾਜ਼ ਨਾਲ ਪੇਸ਼ ਕਰਕੇ ਤਖ਼ਤ ਸਿੰਘ ਜੀ ਨੇ ਗ਼ਜ਼ਲ ਸਿਨਫ਼ ਦਾ ਲੋਹਾ ਪੰਜਾਬੀ ਆਲੋਚਕਾਂ ਨੂੰ ਮੰਨਵਾਇਆ। ਆਧੁਨਿਕ ਸੋਚ ਨੂੰ ਆਪਣੇ ਹਾਣ ਪ੍ਰਵਾਨ ਦਾ ਸਾਹਿਤ ਰੂਪ ਗ਼ਜ਼ਲ ਕਦੇ ਵੀ ਨਹੀਂ ਜਾਪਦਾ ਪਰ ਤਖ਼ਤ ਸਿੰਘ ਜੀ ਦੀ ਰਚਨਾ ਤੋਂ ਬਾਦ ਬਹੁਤੇ ਪੰਜਾਬੀ ਸ਼ਾਇਰਾਂ ਨੇ ਇਸ ਸਾਹਿਤ ਰੂਪ ਵਿਚ ਆਪਣੀ ਕਲਮ ਅਜ਼ਮਾਈ ਕਰਕੇ ਆਧੁਨਿਕ ਭਾਵ-ਬੋਧ ਵਾਲੀ ਸਿਰਜਣਾ ਕੀਤੀ ਹੈ।

ਜੇ ਆਪਣੇ ਆਪ ਦੀ ਹਉਮੈ ਦਾ ਆਸਰਾ ਨਾ ਮਿਲੇ,
ਤਾਂ ਸਾਨੂੰ ਜੀਉਣ ਦੀ ਏਡੀ ਕੜੀ ਸਜ਼ਾ ਨਾ ਮਿਲੇ।

ਟੁੱਟੇ ਕਿਸੇ ਦਰੋਂ ਤਾਂ ਹੁੰਗਾਰੇ ਦੀ ਰੋਸ਼ਨੀ,
ਬੋਲਾ ਹੈ ਜਗ ਕਿ ਮੇਰੀਓ ਆਵਾਜ਼ ਬਹਿ ਗਈ।

ਮਧੋਲਦੇ ਵੀ ਤਾਂ ਕਿੰਨਾ ਕੁ ਚਿਰ ਭੰਵਰ ਮੈਨੂੰ,
ਕਿ ਮਨ ਦੀ ਮੌਜ ਸਾਂ ਮੈਂ ਫਿਰ ਵੀ ਉਠ ਖਲੋਣਾ ਸੀ।

ਸਲੀਬੋਂ ਲਾਸ਼ ਨੂੰ ਛੇਤੀ ਉਤਾਰੋ,
ਕਿ ਮਰ ਕੇ ਵੀ ਅਜੇ ਸਿੱਧੀ ਖੜੀ ਹੈ।

ਕੋਈ ਦਸਤਕ ਤੇ ਦਸਤਕ ਦੇ ਰਿਹਾ ਸੀ,
ਮੈਂ ਜਦ ਦਰ ਖੋਲ ਕੇ ਡਿੱਠਾ, ਹਵਾ ਸੀ।

ਆਲ੍ਹਣਾ ਪੰਛੀ ਦਾ ਕੱਢੇ ਮਾਰ ਕੇ,
ਵਾ ਵਰੋਲਾ ਕੀ ਪਤਾ ਕਿੱਧਰ ਗਿਆ।

ਪ੍ਰਿੰਸੀਪਲ ਤਖ਼ਤ ਸਿੰਘ ਦੀ ਰਚਨਾ ਵਿਚੋਂ ਪੇਸ਼ ਇਹ ਟੁਕੜੀਆਂ ਇਸੇ ਗੱਲ ਦਾ ਹੁੰਗਾਰਾ ਹਨ ਕਿ ਉਨ੍ਹਾਂ ਨੇ ਆਪਣੀ ਰਚਨਾ ਰਾਹੀਂ ਗ਼ਜ਼ਲ ਦਾ ਵੱਖਰਾ ਕਾਵਿ-ਸ਼ਾਸਤਰ ਘੜਨ ਵਾਲੇ ਪਾਸੇ ਪੈੜਾਂ ਕੀਤੀਆਂ। ਪੰਜਾਬੀ ਕਵਿਤਾ ਨੂੰ ਅਜਿਹਾ ਸਾਹਿਤ ਰੂਪ ਦੇ ਦਿੱਤਾ ਜਿਸ ਦੀ ਸਿਰਜਨਾ ਅਜੇ ਗਿਣਵੇਂ ਬੰਦਿਆ ਦੇ ਹੱਥ 'ਚ ਹੀ ਝਿਜਕਦੀ ਝਿਜਕਦੀ ਪ੍ਰਵਾਨ ਚੜ੍ਹ ਰਹੀ ਸੀ। ਇਸ ਸਿਰਜਣ ਦੀ ਇਹ ਖੂਬੀ ਪ੍ਰਤੱਖ ਹੈ ਕਿ ਇਸ ਦਾ ਉਸਾਰ ਹਵਾ ਵਿਚ ਨਹੀਂ ਸਗੋਂ ਵਿਰਸੇ ਦੇ ਆਧਾਰ ਉੱਤੇ ਹੈ। ਇਸੇ ਕਰਕੇ ਪੰਜਾਬ ਦੇ ਵਾਤਾਵਰਣ ਦੇ ਦਰਸ਼ਨ ਇਨ੍ਹਾਂ ਗ਼ਜ਼ਲਾਂ ਵਿਚੋਂ ਵੀ ਉਵੇਂ ਹੀ ਹੁੰਦੇ ਹਨ ਜਿਵੇਂ ਬਾਕੀ ਪੰਜਾਬੀ ਕਵਿਤਾ ਵਿਚੋਂ। ਪ੍ਰਿੰਸੀਪਲ ਤਖ਼ਤ ਸਿੰਘ ਰਵਾਇਤ ਜਾਂ ਪਰੰਪਰਾ ਵੱਲ ਪਿੱਠ ਕਰਕੇ ਜਾਂ ਮੂੰਹ ਕਰਕੇ ਨਹੀਂ ਖੜਾ ਸਗੋਂ ਸਮ-ਵਿੱਥ ਤੇ ਨਾਲ ਨਾਲ ਤੁਰ ਰਿਹਾ ਸਿਰਜਕ ਹੈ।

ਪ੍ਰਗਤੀਸ਼ੀਲ ਉਰਦੂ ਕਵੀਆਂ ਵਿਚ ਗਿਣਿਆ ਜਾਣ ਕਰਕੇ ਪੰਜਾਬੀ ਕਵਿਤਾ ਵਿਚ ਇਕਦਮ ਪ੍ਰਵਾਨ ਹੋਣਾ ਕੋਈ ਔਖਾ ਕਾਰਜ ਨਹੀਂ ਸੀ। ਆਪਣੇ ਸਿਰਜਕ ਅਨੁਭਵ ਨੂੰ ਭਾਸ਼ਾ ਪਰਿਵਰਤਨ ਨਾਲ ਹੀ ਤਖ਼ਤ ਸਿੰਘ ਨੇ ਪਰਿਵਰਤਿਤ ਕਰ ਲਿਆ। ਇਹ ਪਰਿਵਰਤਨ ਕਵਿਤਾ ਦੇ ਖੇਤਰ ਵਿਚ ਤਾਂ ਸੌਖਾ ਸੁਖਾਲਾ ਕਾਰਜ ਸੀ ਪਰ ਗ਼ਜ਼ਲ ਦੇ ਖੇਤਰ ਵਿਚ ਅਸਲੋਂ ਨਵਾਂ ਅਨੁਭਵ ਸੀ। ਉਰਦੂ ਗ਼ਜ਼ਲ ਵਿਧਾਨ ਦਾ ਬੰਧੇਜ ਮੰਨਦੇ ਹੋਏ ਵੀ ਲੋਕ-ਰੰਗ ਵਿਚ ਗ਼ਜ਼ਲ ਸਿਰਜਣ ਪੰਜਾਬੀ 'ਜ਼ਬਾਨ' ਵਿਚ ਸਿਰਫ਼ ਪ੍ਰਿੰਸੀਪਲ ਤਖ਼ਤ ਸਿੰਘ ਜੀ ਦੇ ਹਿੱਸੇ ਹੀ ਆਈ ਹੈ। ਉਹ ਆਪਣੀ ਰਚਨਾ ਵਿਚ ਗ਼ਜ਼ਲਕਾਰ ਲੱਗਣ ਦੀ ਥਾਂ ਪੰਜਾਬੀ ਕਵੀ ਲੱਗਦੇ ਹਨ ਜਿਸ ਦੀ ਰਚਨਾ ਵਿਚ ਇਸ ਮਿੱਟੀ ਦੇ ਦੁਖ ਸੁਖ, ਹਾਸੇ-ਗਮੀ, ਖੁਸ਼ੀਆਂ ਖੇੜੇ ਉਮੁਲ ਉਮੁਲ ਪਸਰਦੇ ਪ੍ਰਤੀਤ ਹੁੰਦੇ ਹਨ।

ਡਿੱਠਾ ਗੋਰਾ ਗੋਰਾ ਮੂੰਹ ਤਾਂ ਲੱਗਿਆ ਇਓਂ
ਇਕੋ ਥਾਂ ਕਿੰਨੇ ਹੀ ਦੀਵੇ ਜਗਦੇ ਸਨ।
ਤੈਂ ਅਸਾਂ ਕਮਲਿਆਂ ਤੋਂ ਕੀ ਲੈਣੈਂ,
ਅਪਣੀ ਡਫਲੀ ਵਜਾ ਕੇ ਤੁਰਦਾ ਹੋ।

ਉਹ ਹਵਾ ਝੁੱਲੀ ਕਿ ਕੁੱਬਾ ਹੋ ਗਿਆ,
ਬਿਰਖ਼ ਰਾਤੋ ਰਾਤ ਬੁੱਢਾ ਹੋ ਗਿਆ।
ਹੈ ਕੀ ਕੱਖਾਂ ਬਿਨਾਂ ਪੱਲੇ 'ਚ ਤੇਰੇ,
ਹਵਾਏ ਨੀਂ ਫਿਰੇਂ ਕਿਹੜੀ ਹਵਾ ਵਿਚ।

ਪ੍ਰਿੰਸੀਪਲ ਤਖ਼ਤ ਸਿੰਘ ਦੀ ਰਚਨਾ ਵਿਚੋਂ ਲੰਘਦਿਆਂ ਕਿਤੇ ਵੀ ਅਜਿਹਾ ਨਹੀਂ ਲੱਗਦਾ ਕਿ ਸਮਕਾਲੀ ਕਵਿਤਾ ਤੋਂ ਇਹ ਵਾਕਿਫ਼ ਹੈ। ਆਪਣੇ ਸਮਕਾਲੀਆਂ ਨਾਲ ਸੰਵਾਦ ਰਚਾਉਣ ਦੀ ਥਾਂ ਆਪਣੇ ਇਕ ਪੁਰਖੀ ਕਾਫਲੇ ਵਿਚ ਉਹ ਖ਼ੁਦ ਹੀ ਸ਼ਾਮਲ ਹੈ। ਇਸੇ ਕਰਕੇ ਹੀ ਸ਼ਾਇਦ ਉਹਦੀ

ਰਫ਼ਤਾਰ ਦੂਸਰੇ ਪੰਜਾਬੀ ਕਵੀਆਂ ਨਾਲੋਂ ਸੱਧਮ ਹੈ। ਹੁਣ ਤੀਕ ਬੇਪਛਾਣ ਰਹੀ ਹੈ। ਸਿਰਜਣਾ ਉਸ ਲਈ ਪ੍ਰਗਟਾਅ ਦਾ ਮਾਧਿਅਮ ਹੈ—ਸਮਾਜ ਸਾਧਨਾ ਵਾਲਾ ਯੰਤਰ ਨਹੀਂ। ਉਹ ਝੰਡਾ ਬਰਦਾਰ ਨਹੀਂ ਸਗੋਂ ਆਪਣੇ ਨਾਹਰੇ ਨੂੰ ਖ਼ੁਦ ਹੀ ਹੁੰਗਾਰਾ ਦੇਣ ਵਾਲਾ ਇਕ ਪੁਰਖੀ ਸੰਸਾਰ ਹੈ। ਪ੍ਰਿੰਸੀਪਲ ਤਖ਼ਤ ਸਿੰਘ ਦੀ ਰਚਨਾ ਕਿਸੇ ਰਚਨਾਕਾਰ ਦਾ ਸ਼ਾਬਦਿਕ ਆਡੰਬਰ ਨਹੀਂ ਸਗੋਂ ਖ਼ੁਦ ਨਾਲ ਕੀਤਾ ਅਰਥਵਾਨ ਵਾਰਤਾਲਾਪ ਹੈ। ਧਰਤੀ ਦਾ ਸੁਲੱਗ ਪੁੱਤਰ ਹੋਣ ਦਾ ਅਹਿਸਾਸ ਉਸਨੂੰ ਪ੍ਰਥਮ ਕਾਵਿ ਰਚਨਾ ਦੇ ਪ੍ਰਕਾਸ਼ਨ ਸਮੇਂ ਹੀ ਹੋ ਗਿਆ ਸੀ ਜਦ ਉਸਨੇ ਲਿਖਿਆ ਸੀ, "ਉਹ ਭਲਾ ਕਾਹਦੀ ਕਲਾ ਜਿਹੜੀ ਸਦਾ ਮਹਿਲਾਂ ਨੂੰ ਚਿਤਰੇ।" ਕਲਾ ਦੇ ਮੰਤਵ ਬਾਰੇ ਸਪਸ਼ਟ ਸੋਚ ਲੈ ਕੇ ਤੁਰਦੇ ਪ੍ਰਿੰਸੀਪਲ ਤਖ਼ਤ ਸਿੰਘ ਦੀ ਆਵਾਜ਼ ਵਿਚ ਕਿਤੇ ਵੀ ਨਾਹਰਾ ਨਾਹਰੇ ਵਾਂਗ ਬੁਲੰਦ ਨਹੀਂ ਸਗੋਂ ਦੱਬਵੀਂ ਚੀਖ਼ ਵਰਗਾ ਅਹਿਸਾਸ ਹੈ। ਸ਼ਾਇਰ ਹੋਣ ਦਾ ਸ਼ਾਇਦ ਇਕੋ ਇਕ ਕਾਰਨ ਉਸਦੀ ਉਰਦੂ ਪਿੱਠ-ਭੂਮੀ ਹੈ। ਹਨੇਰੀ ਰਾਤ ਵਿਚ ਬਲਦੇ ਚਿਰਾਗਾਂ ਵਾਂਗ ਪ੍ਰਿੰਸੀਪਲ ਤਖ਼ਤ ਸਿੰਘ ਦੀਆਂ ਗ਼ਜ਼ਲਾਂ ਇਸ ਗੱਲ ਦੀ ਨਿਸ਼ਾਨਦੇਹੀ ਕਰਦੀਆਂ ਹਨ ਕਿ ਪ੍ਰਿੰਸੀਪਲ ਤਖ਼ਤ ਸਿੰਘ ਸੰਘਰਸ਼ਸ਼ੀਲ ਲੋਕਾਂ ਦਾ ਹਮਦਰਦ ਹੈ, ਬੁਲਾਰਾ ਹੈ।

> ਲਿਤਾੜਦੇ ਵੀ ਤਾਂ ਕਿੰਨਾ ਕੁ ਚਿਰ ਭੰਵਰ ਮੈਨੂੰ,
> ਕਿ ਮਨ ਦੀ ਮੌਜ ਸਾਂ, ਮੈਂ ਫਿਰ ਵੀ ਉੱਠ ਖਲੋਣਾ ਸੀ।
>
> ... ... ...
>
> ਫੁੱਲ ਕਿਤੇ, ਕਿਧਰੇ ਤੁਸੀਂ, ਪੱਤੇ ਕਿਤੇ,
> ਇਹ ਹਵਾ ਤਾਂ ਟਹਿਣੀਓਂ ਕਿਰਪਾਨ ਸੀ।
>
> ... ... ...
>
> ਤੁਸੀਂ ਧਨੀ ਹੋ ਤਾਂ ਸਾਡੇ ਤਨਾਂ ਦੇ ਬੂਹੇ ਤੇ
> ਲਹੂ ਦੇ ਦਾਨ ਲਈ ਝੋਲੀਆਂ ਪਸਾਰੋਗੇ।

ਪ੍ਰਿੰਸੀਪਲ ਤਖ਼ਤ ਸਿੰਘ ਨੇ ਆਪਣੀ ਰਚਨਾ ਵਿਚ ਕਿਤੇ ਵੀ ਮਨੁੱਖੀ ਸਮਰਥਾ ਨੂੰ ਪੂਰਵ-ਨਿਸ਼ਚਤ ਪੈਮਾਨੇ ਨਾਲ ਨਹੀਂ ਮਿਣਿਆ ਸਗੋਂ ਮਨੁੱਖ ਦੀ ਅਸੀਮ ਸਮਰਥਾ ਨੂੰ ਪ੍ਰੋ. ਪੂਰਨ ਸਿੰਘ ਵਾਂਗੂ ਚਿਤਰਿਆ ਹੈ। ਉਹਦੀਆਂ ਗ਼ਜ਼ਲਾਂ ਮਨੁੱਖ ਦੇ ਟੁਕੜੇ ਮਾਤਰ ਸੋਚ-ਟਾਪੂ ਨਹੀਂ ਸਗੋਂ ਹਰ ਸ਼ਿਅਰ ਇਕ ਲਿਸ਼ਕੰਦਾਂ ਸੰਸਾਰ ਹੈ ਜਿਸ ਦਾ ਆਪਣਾ ਹੀ ਜਲੌ ਹੈ। ਆਪਣੇ ਮਨ ਦੀ ਰੌਸ਼ਨੀ ਨਾਲ ਕਾਲੇ ਹਨੇਰੇ ਰਾਹਾਂ ਨੂੰ ਚਾਨਣ ਕਰਨ ਦੇ ਸਮਰੱਥ ਪ੍ਰਿੰਸੀਪਲ ਤਖ਼ਤ ਸਿੰਘ ਪੰਜਾਬੀ ਕਾਵਿ-ਮੰਡਲ 'ਚ ਅਜਿਹਾ ਰੌਸ਼ਨ ਮੀਨਾਰ ਬਣ ਗਿਆ ਹੈ ਜਿਸ ਦੀ ਸਿਰਜਣਾ ਸਮਕਾਲੀ ਯਥਾਰਥ ਨਾਲ ਸੰਵਾਦ ਰਚਾਉਣ ਦੇ ਨਾਲ ਨਾਲ ਭੂਤਕਾਲ ਅਤੇ ਭਵਿੱਖਤ ਨਾਲ ਵੀ ਰਿਸ਼ਤਾ ਜੋੜਦੀ ਹੈ।

> ਏਦਾਂ ਉਡਾ ਕੇ ਲੈ ਗਈ ਅੱਗੇ ਵਧਣ ਦੀ ਰੀਝ,
> ਤਕਦੀ ਹਵਾ ਵੀ ਮੇਰਿਆਂ ਪੈਰਾਂ ਨੂੰ ਰਹਿ ਗਈ।
>
> ... ... ...
>
> ਇਸੇ ਬਲਾ ਦਾ ਇਸੇ ਕਹਿਰ ਦਾ ਤਾਂ ਰੋਣਾ ਸੀ,
> ਪੁਲਾਂ ਬਿਨਾਂ ਅਸੀਂ ਅੱਗਾਂ ਤੋਂ ਪਾਰ ਹੋਣਾ ਸੀ।
>
> ... ... ...
>
> ਕਰੋਗੇ ਰੌਸ਼ਨੀ ਕਿਸ ਕਿਸ ਗਗਨ ਦੀ ਛੱਤ ਹੇਠਾਂ,
> ਗਗਨ ਅਨੰਤ ਨੇ ਜਦ, ਅੰਤ ਨੂੰ ਤਾਂ ਹਾਰੋਗੇ।
>
> ... ... ...
>
> ਹਵਾ ਨੇ ਮਾਰਿਆ ਪਟਕਾ ਕੇ ਭੁੰਜੇ,
> ਸਰੂ ਵੀ ਤਾਂ ਭਵਾਂ ਤਾਣੀ ਖੜ੍ਹਾ ਸੀ।

ਪ੍ਰਭਾਤ ਦੇ ਨੂਰ ਨਾਲ ਭਰਪੂਰ ਤਾਰੇ ਵਾਂਗ ਪ੍ਰਿੰਸੀਪਲ ਤਖ਼ਤ ਸਿੰਘ ਦੀ ਰਚਨਾ ਵਿਸ਼ੇਸ਼ ਝਲਕ ਅਤੇ ਚਮਕ ਨਾਲ ਰੂਹ ਸਰਸ਼ਾਰਦੀ ਹੈ। ਧਰਤੀ ਦੇ ਨੇੜੇ ਹੋਣ ਕਰਕੇ ਉਹਦੀ ਰਚਨਾ ਲੋਕਾਂ ਦੇ ਕੰਮਾਂ ਦੁਖਾਂ ਮੁਸੀਬਤਾਂ ਨਾਲ ਹੇਲ ਮੇਲ ਹੈ। ਜੀਵਨ-ਪੰਧ ਨਾਲ ਡੂੰਘੀ ਜਾਣ ਪਛਾਣ, ਕਠਿਨਾਈਆਂ ਅਤੇ ਦੁਸ਼ਵਾਰੀਆਂ ਨਾਲ ਵਾਕਫ਼ੀਅਤ ਇਸ ਦੀ ਰਚਨਾ ਵਿਚੋਂ ਵੀ ਥਾਂ ਪਰ ਥਾਂ ਲੱਭਦੀ ਹੈ।

ਇਹ ਚੇਤਨਾ ਪ੍ਰਸ਼ਨ ਕਾਵਿ ਪੁਸਤਕ ਤੋਂ ਹੀ ਤੁਰਦੀ ਹੈ—

> ਲੰਘ ਰਿਹਾ ਹਾਂ ਅੱਜ ਉਨ੍ਹਾਂ ਥਾਵਾਂ ਚੋਂ ਮੈਂ ਜਿਥੇ ਅਜੇ
> ਜ਼ਿੰਦਗਾਨੀ ਦੇ ਬੜੇ ਕੌੜੇ ਨਜ਼ਾਰੇ ਵੇਖਣਾਂ
> ਪੀ ਰਹੇ ਨੇ ਮਸਤ ਭੌਰੇ ਸੌਂਦੀਆਂ ਕਲੀਆਂ ਦਾ ਖ਼ੂਨ
> ਕਾਲਿਆਂ ਬੱਦਲਾਂ ਦੇ ਕਾਬੂ ਵਿਚ ਸਿਤਾਰੇ ਵੇਖਣਾਂ।

ਇਹੋ ਭਾਵਨਾ ਆਪਣੀ ਕਾਵਿ ਸੰਗ੍ਰਹਿ 'ਲਹੂ ਦੀ ਵਰਖਾ' ਤੀਕ ਪੁੱਜ ਕੇ ਇੰਜ ਪ੍ਰਗਟ ਹੁੰਦੀ ਹੈ।

ਸੱਚ ਦੀ ਆਵਾਜ਼ ਸੂਲੀ ਤੇ ਟੰਗੀ ਮਿਲੇ,
ਰਾਂਗਲੀ ਸੋਚ ਸੱਪਾਂ ਦੀ ਡੰਗੀ ਮਿਲੇ,
ਹੁਣ ਤਾਂ ਰੱਬ ਆਪ ਵੀ ਸੋਚਦਾ ਹੋਏਗਾ
ਸਿਰਜਿਆ ਸੀ ਮੈਂ ਸੰਸਾਰ ਕੀ ਸੋਚ ਕੇ ।

ਪਹਿਲੇ ਤਿੰਨ ਕਾਵਿ ਸੰਗ੍ਰਹਿਆਂ ਵਿਚ ਪੇਸ਼ ਪ੍ਰਿੰਸੀਪਲ ਤਖ਼ਤ ਸਿੰਘ ਦੀਆਂ ਕਵਿਤਾਵਾਂ ਵਿਚ ਨਿਵੇਕਲਾ ਅੰਗ ਓਨਾ ਪ੍ਰਬਲ ਨਹੀਂ ਜਿੰਨਾ ਮਗਰਲੇ ਤਿੰਨ ਗ਼ਜ਼ਲ ਸੰਗ੍ਰਹਿਆਂ ਵਿਚ ਹੈ। ਕਾਵਿ ਸੰਗ੍ਰਹਿ ਤਾਂ ਸਮਕਾਲੀ ਕਵਿਤਾ ਵਾਲੇ ਰੰਗ 'ਚ ਹੀ ਰੰਗੇ ਪਏ ਹਨ। ਕੁਝ ਵੀ ਸਮਕਾਲੀ ਸ਼ਾਇਰੀ ਤੋਂ ਨਿਵੇਕਲਾ ਨਹੀਂ। ਵੰਨਗੀ ਮਾਤਰ ਇਕ ਕਵਿਤਾ ਦੇ ਅੰਸ਼ ਵੇਖੋ—

ਆਦਮ ਖਾਣੇ ਧਨਵਾਨਾਂ ਦੇ
ਘਿਣ ਉਪਜਾਊ ਵਿਹਲੇ ਸਾਹ
ਜਿਵੇਂ ਸਲਾਭੀ ਰੂੜੀ ਦੇ ਹੁੰਮ 'ਚੋਂ
ਉਠਣੇ ਪਈ ਭੜ੍ਹਾਸ ।

ਆਪਣੀਆਂ ਕਵਿਤਾਵਾਂ 'ਸੁਨੇਹੇ ਦੇ ਉੱਤਰ 'ਚ' ਇਹ ਕੇਹਾ ਚੌਗਿਰਦਾ, ਅੱਜ ਕੀਕਣ ਗਾਵਾਂ ਰਾਗ ਮੈਂ, ਨਵਯੁਗ ਦਿਆ ਗੀਤਕਾਰਾ ਵੰਗਾਰ, 'ਮੈਥੋਂ ਪਹਿਲੀ ਜਹੀ ਪ੍ਰੀਤ ਨਾ ਤੂੰ ਮੰਗ ਨੀ' ਆਦਿ ਕਵਿਤਾਵਾਂ ਕਿਸੇ ਵੀ ਤਰ੍ਹਾਂ ਨਿਵੇਕਲੀ ਲੀਕ ਨਹੀਂ ਵਾਹੁੰਦੀਆਂ ਸਗੋਂ ਕਿਸੇ ਨਾ ਕਿਸੇ ਸਮਕਾਲੀ ਸ਼ਾਇਰ ਦੀ ਪ੍ਰਤੀਧੁਨੀ ਹੀ ਜਾਪਦੀਆਂ ਹਨ। ਸਾਹਿਰ ਲੁਧਿਆਣਵੀ ਦੀ ਨਜ਼ਮ "ਮੁਝ ਸੇ ਪਹਿਲੀ ਸੀ ਮੁਹੱਬਤ ਨਾ ਮਾਂਗ ਮੇਰੀ ਮਹਿਬੂਬ" ਦੀ ਪ੍ਰਤੀਧੁਨੀ "ਮੈਥੋਂ ਪਹਿਲੀ ਜਹੀ ਪ੍ਰੀਤ ਨਾ ਤੂੰ ਮੰਗ ਨੀ" ਵਿਚੋਂ ਸਾਫ਼ ਸਪਸ਼ਟ ਦਿਸਦੀ ਹੈ।

ਆਪਣੇ ਸਮਕਾਲੀ ਕਵੀ ਪ੍ਰੋ: ਮੋਹਨ ਸਿੰਘ, ਬਾਵਾ ਬਲਵੰਤ, ਪ੍ਰੀਤਮ ਸਿੰਘ ਸਫ਼ੀਰ ਅਤੇ ਸੰਤੋਖ ਸਿੰਘ ਧੀਰ ਤੋਂ ਇਲਾਵਾ ਉਰਦੂ ਕਵੀਆਂ ਦੀਆਂ ਰਚਨਾਵਾਂ ਤੋਂ ਪ੍ਰੇਰਤ ਪ੍ਰਿੰਸੀਪਲ ਤਖ਼ਤ ਸਿੰਘ ਦੀਆਂ ਮੁੱਢਲੇ ਦੌਰ ਦੀਆਂ ਰਚਨਾਵਾਂ ਪੜ੍ਹ ਕੇ ਇਕ ਸਿਖਾਂਦਰੂ ਕਵੀ ਦੇ ਬੋਲ ਜਾਪਦੇ ਹਨ। ਵੰਨਗੀ ਵੇਖੋ—

ਧਨੀਆਂ ਨੇ ਖ਼ੂਨ ਮਜ਼ੂਰ ਦਾ
ਅੱਜ ਤੁਪਕਾ ਤੁਪਕਾ ਚੋ ਲਿਆ ।
ਬੇਫ਼ਿਕਰ ਵਧ ਕੇ ਕਲਮ ਨੂੰ
ਕਵੀਆਂ ਦੇ ਹੱਥੋਂ ਖੋਹ ਲਿਆ
ਛਾਤੀ ਤੇ ਫਿਰਦਾ ਵੇਖਨਾਂ
ਅੱਜ ਕਾਲੇ ਕਾਲੇ ਨਾਗ ਮੈਂ
ਨੀ ਚੰਨੀਏ ਤੇਰੀ ਪ੍ਰੀਤ ਦੇ,
ਅੱਜ ਕੀਕਣ ਗਾਵਾਂ ਰਾਗ ਮੈਂ ।

ਸਿਧਾਂਤਕ ਤੌਰ ਤੇ ਆਪਣੀ ਗੱਲ ਮੰਨਵਾਉਣ ਲਈ ਸੁੱਚੇ ਭਾਵਾਂ ਨੂੰ ਕੁਰਬਾਨ ਕਰਨਾ ਮੁਢਲੇ ਦੌਰ ਵਿਚ ਤਖ਼ਤ ਸਿੰਘ ਦੀ ਸੀਮਾ ਰਿਹਾ ਹੈ। ਇਹ ਸੀਮਾ ਉਲੰਘ ਕੇ ਹੀ ਤਖ਼ਤ ਸਿੰਘ ਬੁਲੰਦ ਰੁਤਬੇ ਦਾ ਕਵੀ ਬਣ ਸਕਿਆ ਹੈ।

ਪ੍ਰਿੰਸੀਪਲ ਤਖ਼ਤ ਸਿੰਘ ਦੀ ਰਚਨਾ ਵਿਚ ਆਰੰਭ ਤੋਂ ਅੰਤ ਤੀਕ ਜਿਹੜੀ ਸਿਫ਼ਤ ਸਭ ਤੋਂ ਪ੍ਰਬਲ ਰਹੀ ਹੈ ਉਹ ਇਹ ਹੈ ਕਿ ਉਨ੍ਹਾਂ ਦੀਆਂ ਰਚਨਾਵਾਂ ਕਿਸੇ ਸ਼ਾਇਰ ਦੀ ਰਚਨਾ ਘੱਟ ਅਤੇ ਚਿਤਰਕਾਰ ਦੀ ਚਿਤਰਕਾਰੀ ਵੱਧ ਜਾਪਦੀਆਂ ਹਨ।

ਜਦੋਂ ਮੈਂ ਬਲਦਿਆਂ ਖੰਭਾਂ ਸਮੇਤ ਉਡਾਂਗਾ,
ਕਿਵੇਂ ਤਾਂ ਮੇਰੀ ਉਡਾਰੀ ਦਾ ਦੁੱਖ ਸਮਝੋਗੇ ।
... ... ...
ਕਾਲੇ ਕਾਲੇ ਨੈਣ ਢਿਲਕਦੇ ਲਗਦੇ ਸਨ,
ਰਾਤੀਂ ਦੋ ਚਾਨਣ ਦੇ ਦਰਿਆ ਵਗਦੇ ਸਨ ।
... ... ...
ਜ਼ਿੰਦਗੀ ਮੇਰੀ ਹਨੇਰੀ ਰਾਤ ਸੀ,
ਕੌਣ ਤਾਰੇ ਦੀਵਿਆਂ ਦੇ ਧਰ ਗਿਆ ।

ਪ੍ਰਿੰਸੀਪਲ ਤਖ਼ਤ ਸਿੰਘ ਜ਼ਿੰਦਗੀ ਦ ਰੋਣੇ ਰੋਣ ਵਾਲਾ ਕਵੀ ਨਹੀਂ ਹੈ ਸਗੋਂ ਜੀਵਨ ਦੇ ਸਭ ਰੰਗਾਂ ਨੂੰ ਹੀ ਆਪਣੀ ਰਚਨਾ ਵਿਚ ਪਰੋ ਕੇ ਪਾਠਕਾ ਦੇ ਸਨਮੁਖ ਪੇਸ਼ ਕਰਦਾ ਹੈ। ਨਵੀਆਂ ਸੋਚਾਂ ਦੇ ਰੂਬਰੂ ਖਲੋਤਾ ਉਹ ਪੁਰਾਤਨਪੰਥੀ ਸ਼ਾਇਰ ਨਹੀਂ ਸਗੋਂ ਹਰ ਪੱਖੋਂ ਹੀ ਅਗਰਗਾਮੀ ਹੈ। ਉਹਦੀ ਕਵਿਤਾ ਦੇ ਸਾਂਚੇ ਵਿਚ ਅੰਬਰੀਂ ਉੱਡਦੇ ਪਰਿੰਦਿਆਂ ਦੀ ਪ੍ਰਵਾਜ਼ ਵੀ ਹੈ, ਡਾਚੀਆਂ ਦੀਆਂ ਟੱਲੀਆਂ ਦੀ ਆਵਾਜ਼ ਵੀ। ਆਪਣੇ ਵਿਸ਼ਵਕੋਸ਼ੀ ਗਿਆਨ ਨੂੰ ਆਪਣੀ ਰਚਨਾ ਵਿਚ ਪਰੋ ਕੇ ਅਜਿਹਾ ਕਾਵਿ-ਮੰਡਲ ਸਿਰਜਦਾ ਹੈ ਜਿਸ ਨੂੰ ਪੜ੍ਹਕੇ ਪਾਠਕ ਹੈਰਾਨ ਰਹਿ ਜਾਂਦਾ ਹੈ। ਆਪਣੀ ਸਿਰਜਣਾ ਦੇ ਘੱਟ ਮੁੱਲ ਪੈਣ ਦਾ ਹੇਰਵਾ ਉਹਦੀ ਰਚਨਾ ਵਿਚ ਵੀ ਮਿਲਦਾ ਹੈ—

ਆਦਰ ਦੀ ਆਸ ਨਾ ਰਖ ਪੰਜਾਬੀਆਂ ਤੋਂ
ਭਲਾ ਢੋਰ ਜਾਨਣ ਕੀ ਕੀਮਤ ਹੁਨਰ ਦੀ ।

... ... ...

ਬੰਨੇ ਤੁਕਾਂ 'ਚ ਮੋਤੀਆਂ ਵਰਗੇ ਖਿਆਲ ਮੈਂ
ਕੌਡੀ ਦੇ ਮੁੱਲ ਵੇਚਿਆ ਲੱਖਾਂ ਦਾ ਮਾਲ ਮੈਂ ।

... ... ...

ਹੱਸੋ ਨਾ ਮੇਰੇ ਗੋਦੜੀ ਵਰਗੇ ਸਰੀਰ ਤੇ,
ਤੱਕੋ ਕਿ ਗੋਦੜੀ 'ਚ ਵੀ ਦਿਸਦਾ ਹਾਂ ਲਾਲ ਮੈਂ ।

ਪਰ ਇਸ ਦਾ ਅਰਥ ਇਹ ਹਰਗਿਜ਼ ਨਹੀਂ ਹੈ ਕਿ ਪ੍ਰਿੰਸੀਪਲ ਤਖ਼ਤ ਸਿੰਘ ਅਣਗੌਲਿਆ ਕਵੀ ਸੀ । ਤਖ਼ਤ ਸਿੰਘ ਦੀ ਰਚਨਾ ਦਾ ਮੁਲਾਂਕਣ ਨਾ ਹੋ ਸਕਣ ਦਾ ਮੁੱਖ ਕਾਰਨ ਇਹੀ ਰਿਹਾ ਹੋਵੇਗਾ ਕਿ ਬਹੁਤੇ ਪੰਜਾਬੀ ਆਲੋਚਕ ਉਨ੍ਹਾਂ ਨੂੰ ਉਰਦੂ ਸ਼ਾਇਰ ਮੰਨ ਕੇ ਹੀ ਪੰਜਾਬੀ ਰਚਨਾ ਪੜ੍ਹਨ ਵੱਲ ਰੁਚਿਤ ਨਹੀਂ ਹੋਏ ਹੋਣਗੇ ਜਦੋਂ ਤਖ਼ਤ ਸਿੰਘ ਹੁਰੀਂ ਗ਼ਜ਼ਲ ਲਿਖਣਾ ਨੂੰ ਹੀ ਮੁਕੰਮਲ ਆਪਾ ਸਮਰਪਿਤ ਕਰ ਬੈਠੇ ਤਾਂ ਉਦੋਂ ਹਾਲੇ ਗ਼ਜ਼ਲ ਨੂੰ ਪੰਜਾਬੀ ਰੂਪ ਵਾਲੀ ਰਚਨਾ ਹੋਣ ਦਾ ਸਨਮਾਨ ਹਾਸਲ ਨਹੀਂ ਸੀ । ਇਹ ਵੀ ਲਾਜ਼ਮੀ ਨਹੀਂ ਕਿ ਕਿਸੇ ਸ਼ਾਇਰ ਦਾ ਮੁਲਾਂਕਣ ਜਾਂ ਅਧਿਐਨ ਉਹਦੇ ਜਿਉਂਦੇ ਜੀਅ ਹੀ ਹੋਵੇ । ਤਖ਼ਤ ਸਿੰਘ ਅਣਗੌਲਣ ਵਾਲਾ ਕਵੀ ਨਹੀਂ ਹੈ । ਆਪਣੀ ਬਹੁ-ਦਿਸ਼ਾਵੀ ਪਾਸਾਰ ਵਾਲੇ ਰਚਨਾ ਮੰਡਲ ਸਦਕਾ ਪ੍ਰਿੰਸੀਪਲ ਤਖ਼ਤ ਸਿੰਘ ਦੀ ਰਚਨਾ ਨਿਸ਼ਚੇ ਹੀ ਆਪਣਾ ਮੁਲਾਂਕਣ ਕਰਾਏਗੀ । ਹਾਲ ਦੀ ਘੜੀ ਏਨਾ ਹੀ ਕਾਫ਼ੀ ਹੈ ਕਿ ਪ੍ਰਿੰਸੀਪਲ ਤਖ਼ਤ ਸਿੰਘ ਆਪਣੇ ਅਜ਼ਮ ਤੇ ਤੁਰਿਆ ਇਕੱਲਾ ਮੁਸਾਫ਼ਰ ਸੀ ਜਿਸ ਦੇ ਹੱਥ ਵਿਚਲਾ ਝੰਡਾ ਉਹਦੇ ਬਗੈਰ ਕੋਈ ਹੋਰ ਨਾ ਫੜ ਸਕਿਆ ਉਹਦੇ ਲਾਏ ਨਾਹਰੇ ਨੂੰ ਉਹ ਆਪੇ ਹੀ ਜ਼ਿੰਦਾਬਾਦ ਕਹਿੰਦਾ ਰਿਹਾ, ਕਿਸੇ ਸਿਰਜਕ ਦੀ ਏਦੂੰ ਵੱਡੀ ਪ੍ਰਾਪਤੀ ਹੋਰ ਕੀ ਹੋਵੇਗੀ ਕਿ ਉਹ ਪਹਿਲਾਂ ਹੋਏ ਕਿਸੇ ਹੋਰ ਵਰਗਾ ਨਾ ਹੋਵੇ, ਆਪਣੇ ਵਰਗਾ ਕਿਸੇ ਹੋਰ ਨੂੰ ਵੀ ਨਾ ਹੋਣ ਦੇਵੇ । ਅਜਿਹੀ ਮੌਲਿਕਤਾ ਨੂੰ ਸਲਾਮ ਕਰਨਾ ਹੀ ਬਣਦਾ ਹੈ । ਪ੍ਰਿੰਸੀਪਲ ਤਖ਼ਤ ਸਿੰਘ ਨਿਸ਼ਚੇ ਹੀ ਆਪਣੀ ਸਿਰਜਣਾ ਦੇ ਚੌਖਟੇ 'ਚ ਹਾਲੇ ਇਕੱਲਾ ਬੈਠਾ ਹੈ ਜਿਸ ਦੇ ਨੇੜ ਤੇੜ ਪਹੁੰਚਣਾ ਕਿਸੇ ਪੰਜਾਬੀ ਕਵੀ ਦੀ ਸਮਰਥਾ ਨਹੀਂ ਹੈ ।

—੧੧੩ ਔਫ ਸ਼ਹੀਦ ਭਗਤ ਸਿੰਘ ਨਗਰ;
ਪੱਖੋਵਾਲ ਰੋਡ, ਲੁਧਿਆਣਾ ।

# ਥੁੱਕ ਦੀ ਵਰਤੋਂ ਤੋਂ ਖ਼ਬਰਦਾਰ

ਮੰਦਰ ਵਿਚ ਮੂਰਤੀ ਅੱਗੇ ਜਾ ਕੇ ਉਹਨੇ ਨਿਉਂ ਕੇ ਮੱਥਾ ਟੇਕਿਆ, ਫ਼ਿਰ ਸਿਧੇ ਖੜੇ ਹੋ ਕੇ ਪੈਂਟ ਦੀ ਜੇਬ ਵਿਚੋਂ ਬਟੂਆ ਕੱਢਿਆ, ਆਦਤ-ਵੱਸ ਥੁੱਕ ਨਾਲ ਉਂਗਲ ਗਿੱਲੀ ਕਰਕੇ ਇਕ ਛੋਟਾ ਨੋਟ ਬਾਹਰ ਕੱਢਿਆ—ਆਪਣੇ ਇਸ਼ਟ ਦੇਵ ਨੂੰ ਅਰਪਤ ਕਰਨ ਲਈ ।

ਪਰੰਤੂ ਪੁਜਾਰੀ ਨੇ ਉਹ ਜੂਠਾ ਨੋਟ ਅਪਵਿੱਤਰ ਹੋ ਜਾਣ ਕਰਕੇ ਉਸ ਨੂੰ ਮੂਰਤੀ ਅੱਗੇ ਨਾ ਚੜ੍ਹਾਉਣ ਦਿੱਤਾ ।

ਸਿਰਫ ਉਹੋ ਸ਼ਖਸ ਹੀ ਨਹੀਂ, ਸਾਡੇ ਵਿਚੋਂ ਹੋਰ ਅਣਗਿਣਤ ਲੋਕ ਹਨ, ਜਿਹੜੇ ਇਸ ਚੰਦਰੀ ਆਦਤ ਦੇ ਗੁਲਾਮ ਹਨ । ਜਦੋਂ ਵੀ ਨੋਟ ਗਿਣਨਗੇ ਮੂੰਹ ਦੀ ਵਰਤੋਂ ਏਦਾਂ ਕਰਨਗੇ ਜਿਵੇਂ ਜੀਭ ਨਾ ਹੋਵੇ, ਗਿੱਲਾ ਸਪੰਜ ਹੋਵੇ । ਇਸ ਗੱਲ ਤੇ ਮਾਸਾ ਵੀ ਗੌਰ ਨਹੀਂ ਕਰਨਗੇ ਕਿ ਜਿਨ੍ਹਾਂ ਨੋਟਾਂ ਨੂੰ ਅਸੀਂ ਥੁੱਕ ਲਾ ਲਾ ਕੇ ਗਿਣ ਰਹੇ ਹਾਂ, ਉਹਨਾਂ ਤੇ ਪਤਾ ਨਹੀਂ ਪਹਿਲਾਂ ਕਿੰਨੇ ਲੋਕਾਂ ਦੀ ਜੂਠ ਚੜ੍ਹੀ ਹੋਈ ਹੈ, ਜਿਹੜਾ ਬਾਰ ਬਾਰ ਉਂਗਲ ਜੀਭ ਨੂੰ ਲਾਉਣ ਨਾਲ ਸਿਧੀ ਸਾਡੇ ਮੂੰਹ ਵਿਚ ਜਾ ਰਹੀ ਹੈ ।

ਇਹ ਨੋਟ ਰਿਜ਼ਰਵ ਬੈਂਕ ਵਿਚੋਂ ਸਿਧੇ ਤਾਂ ਸਾਡੇ ਕੋਲ ਆ ਨਹੀਂ ਜਾਂਦੇ । ਪਤਾ ਨਹੀਂ ਕਿਥੇ ਕਿਥੇ ਰੁਲਦੇ ਹੋਏ ਸਾਡੇ ਕੋਲ ਪਹੁੰਚਦੇ ਹਨ । ਏਸ ਗੱਲ ਦਾ ਕੀ ਭਰੋਸਾ ਹੈ ਕਿ ਸਾਥੋਂ ਪਹਿਲਾਂ ਜਿਸ ਜਨਾਬ ਨੇ ਉਹ ਨੋਟ ਗਿਣੇ ਸਨ, ਉਹਨਾਂ ਇਹਨਾਂ ਉਤੇ ਆਪਣੀਆਂ ਲਾਲ੍ਹਾਂ ਦੀ ਮੁਹਰ ਨਹੀਂ ਲਾਈ ਹੋਵੇਗੀ ਜਾਂ ਕੀ ਉਹ ਤੰਦਰੁਸਤ ਹੀ ਹੋਵੇਗਾ । ਉਹ ਕੋਈ ਖੁਰਾਕ-ਮਾਰਿਆ ਚਮੜੀ ਦਾ ਰੋਗੀ ਵੀ ਹੋ ਸਕਦਾ ਹੈ, ਜਾਂ ਏਡਜ਼ ਦਾ ਮਰੀਜ਼ ਵੀ । ਜਾਂ ਕੋਈ ਹੋਰ ਛੂਤ ਦੀ ਬੀਮਾਰੀ ਉਹਨੂੰ ਹੋ ਸਕਦੀ ਹੈ—ਉਹ ਕੋਹੜੀ ਵੀ ਹੋ ਸਕਦਾ ਹੈ, ਜਾਂ ਟੀ.ਬੀ. ਦਾ ਰੋਗੀ ਵੀ । ਬੀਮਾਰੀਆਂ ਦਾ ਕਿਹੜਾ ਕੋਈ ਅੰਤ ਹੈ । ਮੂੰਹ ਦੇ ਅਨੇਕਾਂ ਰੋਗ ਹਨ ਜਿਹੜੇ ਇਸ ਥੁੱਕ ਦੇ ਸਹਾਰੇ ਫੈਲਦੇ ਹਨ । ਹੁਣ ਵਿਚਾਰ ਕਰੋ ਕਿ ਜੀਹਨੇ ਇਹ ਚੰਦਰੀ ਆਦਤ ਪਾ ਲਈ ਹੋਵੇ ਗੀ ਉਹ ਖ਼ਤਰੇ ਤੋਂ ਬਚ ਸਕਦਾ ਹੈ ?

ਇਕ ਸਰਵੇਖਣ ਮੁਤਾਬਕ ਸਾਡੇ ਦੇਸ਼ ਵਿਚ ੮੦ ਤੋਂ ੮੫ ਪ੍ਰਤੀਸ਼ਤ ਲੋਕ ਇਸ ਆਦਤ ਦੇ ਗੁਲਾਮ ਹਨ । ਹੋਰ ਵੀ ਵਧੇਰੇ ਅਫਸੋਸਨਾਕ ਗੱਲ ਤਾਂ ਇਹ ਹੈ ਕਿ ਲੋਕ ਇਸ

ਸਮੱਸਿਆ ਪ੍ਰਤੀ ਬਿਲਕੁਲ ਹੀ ਗੰਭੀਰ ਨਹੀਂ ਹਨ। ਨੋਟ ਗਿਣਦਿਆਂ, ਕਿਤਾਬ, ਅਖਬਾਰ ਜਾਂ ਰਸਾਲੇ ਦੇ ਵਰਕੇ ਪਲਟਦਿਆਂ, ਉਂਗਲੀਆਂ ਸਹਿਜ ਸੁਭਾਅ ਹੀ ਜੀਭ ਤੋਂ ਥੁੱਕ ਦੇ ਟੱਭੇ ਲੈਂਦੀਆਂ ਰਹਿੰਦੀਆਂ ਹਨ। ਸੌ ਨੋਟਾਂ ਦੀ ਇਕ ਥੱਦੀ ਗਿਣਨ ਲਈ ਇਹ ਲੋਕ ਔਸਤਨ ੩ ਤੋਂ ੫ ਵਾਰ ਉਂਗਲ ਨੂੰ ਥੁੱਕ ਨਾਲ ਗਿੱਲੀ ਕਰਦੇ ਹਨ, ਭਾਵ ਕਿ ਆਪਣੇ ਆਪ ਨੂੰ ਖਤਰੇ 'ਚ ਪਾਉਂਦੇ ਹਨ। ਡਾਕਟਰੀ ਹਿਸਾਬ ਨਾਲ ਸੱਜਰੇ ਥੁੱਕ ਦੇ ਜ਼ਰੀਏ ਰੋਗ ਦੀ ਲਾਗ ਲੱਗਣ ਦਾ ਖਤਰਾ ਸੌ ਫੀਸਦੀ ਵਧ ਜਾਂਦਾ ਹੈ। ਤੁਹਾਨੂੰ ਤਾਂ ਸੱਜਰਾ ਥੁੱਕ ਲਾ ਕੇ ਗਿਣੇ ਨੋਟ ਕਿਸੇ ਨੇ ਫੜਾ ਦਿਤੇ। ਅੱਗੋਂ ਤੁਸੀਂ ਆਪਣੀ ਤਸੱਲੀ ਲਈ ਫੇਰ ਗਿਣਨ ਲੱਗ ਪੈਂਦੇ ਹੋ। ਜੇ ਤੁਸੀਂ ਵੀ ਥੁੱਕ ਲਾਉਣ ਦੀ ਇਸ ਆਦਤ ਦੇ ਗੁਲਾਮ ਹੋ, ਤਾਂ ਪੱਕ ਨਾਲ ਤੁਸੀਂ ਆਪਣੇ ਲਈ ਖਤਰਾ ਸਹੇੜ ਰਹੇ ਹੋ। ਤੁਸੀਂ ਉਸ ਆਦਮੀ ਦੇ ਕੀਟਾਣੂੰਆਂ ਤੋਂ ਬਚ ਨਹੀਂ ਸਕਦੇ।

ਡਾਕਟਰਾਂ ਦਾ ਕਹਿਣਾ ਹੈ ਕਿ ਸੱਜਰੇ ਥੁੱਕ ਵਿਚਲਾ ਵਾਇਰਸ ਜਾਂ ਬੈਕਟੀਰੀਆ ਛੇਤੀ ਪਕੜ ਸਕਦਾ ਹੈ। ਵਾਇਰਸ ਦੇ ਵਿਸ਼ਾਣੂ ਭਾਵੇਂ ਛੇਤੀ ਮਰ ਸਕਦੇ ਹਨ, ਪਰੰਤੂ ਬੈਕਟੀਰੀਆ ਨੂੰ ਜੇ ਸਹੀ ਤਾਪਮਾਨ ਮਿਲਦਾ ਰਹੇ ਤਾਂ ਉਹਨਾਂ ਵਿਚ ਲੰਮੀ ਦੇਰ ਤਕ ਜਿਉਂਦੇ ਰਹਿਣ ਦੀ ਸਮਰੱਥਾ ਹੁੰਦੀ ਹੈ।

ਹਰ ਰੋਜ਼ ਲੱਖਾਂ ਕਰੋੜਾਂ ਨੋਟ ਏਧਰ ਉਧਰ ਜਾਂਦੇ ਹਨ। ਇਕ ਹੱਥ ਤੋਂ ਦੂਜੇ ਹੱਥ ਜਾਂਦੇ ਹਨ। ਇਸ ਆਵਾਗਮਨ ਵਿਚ ਵੀ ਲੋਕਾਂ ਦੇ ਵੰਨ-ਸੁਵੰਨੇ ਹੱਥਾਂ ਦੀ ਮੈਲ ਉਹਨਾਂ ਉਤੇ ਚੜ੍ਹਦੀ ਹੈ ਅਤੇ ਉਹ ਚੀਥੜਿਆਂ ਵਾਂਗ ਮੈਲੇ ਹੋ ਜਾਂਦੇ ਹਨ। ਅੱਜ ਏਹੋ ਜਿਹੇ ਖਸਤਾ-ਹਾਲ ਨੋਟ ਬਾਜ਼ਾਰ ਵਿਚ ਸ਼ਾਨ ਨਾਲ ਚੱਲ ਰਹੇ ਹਨ ਜਿਨ੍ਹਾਂ ਨੂੰ ਵੇਖਿਆਂ ਵੀ ਕਰਹਿਤ ਆਉਂਦੀ ਹੈ। ਏਹੇ ਜਿਹੇ ਨੋਟਾਂ ਨੂੰ ਗਿਣਦਿਆਂ ਜਦੋਂ ਇਹਨਾਂ ਦੀ ਗੰਦਗੀ ਤੁਸੀਂ ਆਪਣੇ ਮੂੰਹ ਦੇ ਹਵਾਲੇ ਕਰਦੇ ਹੋ ਤਾਂ ਵੇਖਣ ਵਾਲੇ ਦਾ ਮਨ ਉਲਟੀ ਆਉਣ ਵਾਲਾ ਹੋ ਜਾਂਦਾ ਹੈ। ਸਿਤਮ-ਜ਼ਰੀਫੀ ਤਾਂ ਇਹ ਹੈ ਕਿ ਸਫ਼ਾਈ ਦਾ ਇਕ ਧਾਰਮਕ ਕਰਮਕਾਂਡ ਵਾਂਗ ਦਾਅਵਾ ਕਰਨ ਵਾਲੇ ਲੋਕ ਵੀ ਇਸ ਆਦਤ ਦੇ ਮਰੀਜ਼ ਹਨ ਤੇ ਇਸ ਵਿਚ ਉਹਨਾਂ ਨੂੰ ਕੋਈ ਭੇੜ ਵੀ ਨਹੀਂ ਦਿਸਦਾ।

ਤੁਹਾਡੇ ਮੂੰਹ ਦੀਆ ਲਾਲ੍ਹਾਂ ਤੁਹਾਡੇ ਆਪਣੇ ਆਪ ਲਈ ਭਾਵੇਂ ਕਿੰਨੀਆਂ ਵੀ ਲਾਭਕਾਰੀ ਕਿਉਂ ਨਾ ਹੋਣ, ਕਿਸੇ ਦੂਸਰੇ ਦਾ ਕੋਈ ਫਾਇਦਾ ਨਹੀਂ ਕਰਦੀਆਂ। ਸਗੋਂ ਦੇ ਨੇੜੇ ਪਹੁੰਚ ਕੇ ਤਾਂ ਉਹ ਘਾਤਕ ਹੀ ਸਾਬਤ ਹੋਣਗੀਆਂ ਅਤੇ ਰੋਗ ਫੈਲਾਉਣਗੀਆਂ। ਇਸ ਨਾਲ ਅੰਦਰਖਾਤੇ ਅਨੇਕ ਬੀਮਾਰੀਆਂ ਸਹਿਜੇ ਸਹਿਜੇ ਪਣਪਦੀਆਂ ਰਹਿੰਦੀਆਂ ਹਨ, ਜਿਨ੍ਹਾਂ ਦੇ ਬਾਦ ਵਿਚ ਸਥਾਈ (Chronic) ਬਣਨ ਦੀ ਸੰਭਾਵਨਾ ਵਧ ਜਾਂਦੀ ਹੈ। ਇਸ ਲਈ ਨੋਟ ਗਿਣਨ ਲਈ ਹਮੇਸ਼ਾ ਗਿੱਲੇ ਸਪੰਜ ਦੀ ਵਰਤੋਂ ਹੀ ਕਰਨੀ ਚਾਹੀਦੀ ਹੈ। ਇਹ ਆਦਤ ਵੀ ਪਕਾਓ ਕਿ ਪੜ੍ਹਦੇ, ਲਿਖਦੇ ਵਕਤ ਅਖਬਾਰ, ਰਸਾਲੇ ਜਾਂ ਕਾਪੀ, ਕਿਤਾਬ ਨੂੰ ਥੁੱਕ ਨਾ ਲਾਓ। ਇਉਂ ਕਰਨ ਨਾਲ ਜਿਥੇ ਤੁਸੀਂ ਸੰਭਾਵੀ ਰੋਗਾਂ ਤੋਂ ਬਚਦੇ ਹੋ, ਉਥੇ ਕਿਤਾਬਾਂ ਦੀ ਉਮਰ ਵੀ ਵਧਦੀ ਹੈ, ਕਿਉਂਕਿ ਥੁੱਕ ਲੱਗੇ ਥਾਂ ਤੋਂ ਹੀ ਬੈਕਟੀਰੀਆ ਜਾਂ ਉੱਲੀ ਕਿਤਾਬਾਂ ਨੂੰ ਖਾਣਾ ਸ਼ੁਰੂ ਕਰਦੇ ਹਨ। ਬਸ ਕੰਡਕਟਰਾਂ ਵਿਚ ਤਾਂ ਥੁੱਕ ਲਾਉਣ ਦੀ ਪ੍ਰਵਿਰਤੀ ਖਤਰਨਾਕ ਹੱਦ ਤਕ ਫੈਲੀ ਹੋਈ ਹੈ। ਜਾਗਰੂਕ ਲੋਕ ਹੀ ਉਹਨਾਂ ਨੂੰ ਬਾਰ ਬਾਰ ਵਰਜ ਕੇ ਅਤੇ ਇਸ ਦੇ ਮਾੜੇ ਸਿੱਟਿਆਂ ਪ੍ਰਤੀ ਸੁਚੇਤ ਕਰਕੇ ਇਸ ਆਦਤ ਨੂੰ ਠੱਲ੍ਹ ਪਾ ਸਕਦੇ ਹਨ।

(—ਮਾਸਕ ਰਵਾਨੀ 'ਚੋਂ ਧੰਨਵਾਦ ਸਹਿਤ)

---

* ਮੈਂ ਦੁਨੀਆਂ ਦੇ ਕਈ ਹਿਸਿਆਂ ਵਿਚ, ਕਈ ਦੇਸ਼ਾਂ ਵਿਚ ਗਿਆ ਹਾਂ। ਮੈਂ ਕਈ ਦੇਸ਼ਾਂ ਤੇ ਕਈ ਤਰ੍ਹਾਂ ਦੇ ਲੋਕ ਦੇਖੇ ਹਨ। ਮੈਨੂੰ ਸ਼ਾਨਦਾਰ ਸਵਾਗਤੀ ਸਮਾਰੋਹਾਂ ਵਿਚ ਸ਼ਾਮਲ ਹੋਣ ਦਾ ਮੌਕਾ ਮਿਲਿਆ ਹੈ, ਜਿਹੜੇ ਕਦੀ ਪ੍ਰਧਾਨਾਂ ਤੇ ਬਾਦਸ਼ਾਹਾਂ ਵਲੋਂ, ਕਦੀ ਪ੍ਰਧਾਨ ਮੰਤਰੀਆਂ ਵਲੋਂ, ਤੇ ਕਦੀ ਸਿਰਫ ਮੰਤਰੀਆਂ ਤੇ ਰਾਜਦੂਤਾਂ ਵਲੋਂ ਕੀਤੇ ਗਏ ਹੁੰਦੇ ਸਨ। ਇਹੋ ਜਿਹੇ ਸਮਾਰੋਹਾਂ ਵਿਚ ਬੂਟ ਤੇ ਗੰਜ ਕਿਵੇਂ ਚਮਕਦੇ ਹੁੰਦੇ ਹਨ, ਨਕਟਾਈਆਂ ਕਿੰਨੀਆਂ ਸਾਫ ਤੇ ਕਫ ਕਿੱਡੇ ਦੁੱਧ-ਚਿੱਟੇ ਹੁੰਦੇ ਹਨ। ਕਿੰਨਾ ਹਲੀਮੀ ਨਾਲ ਲੋਕ ਝੁਕਦੇ ਤੇ ਮੁਸਕ੍ਰਾਉਂਦੇ ਹਨ ਤੇ ਕਿੰਨਾ ਸੋਚ ਸਮਝਕੇ ਹਰ ਲਫਜ਼ ਬੋਲਦੇ ਤੇ ਹਰ ਹਰਕਤ ਕਰਦੇ ਹਨ। ਇਹੋ ਜਿਹੇ ਸਮਾਗਮਾਂ ਵਿਚ ਐਕਟਰ ਪ੍ਰਧਾਨ ਮੰਤਰੀ ਲਗਦੇ ਹਨ ਤੇ ਪ੍ਰਧਾਨ ਮੰਤਰੀ ਐਕਟਰ ਲਗਦੇ ਹਨ।

ਇਹੋ ਜਿਹੇ ਸਮਾਗਮਾਂ ਵਿਚ ਕਦੀ 'ਮੈਂ' ਨਹੀਂ ਹੁੰਦਾ। ਮੈਂ ਐਸੀਆਂ ਹਰਕਤਾਂ ਕਰਦਾ ਹਾਂ, ਜਿਹੜੀਆਂ ਮੈਂ ਨਹੀਂ ਕਰਨਾ ਚਾਹੁੰਦਾ। ਮੈਂ ਐਸੇ ਲਫਜ਼ ਬੋਲਦਾ ਹਾਂ ਜਿਹੜੇ ਮੈਂ ਨਹੀਂ ਬੋਲਣਾ ਚਾਹੁੰਦਾ।

—ਰਸੂਲ ਹਮਜ਼ਾਤੋਵ

## ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਅੱਠਵੀਂ ਦਾ ਨਤੀਜਾ ੧੦੦ ਪ੍ਰਤੀਸ਼ਤ

ਸ੍ਰੀ ਭੈਣੀ ਸਾਹਿਬ—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦਾ ਧੰਨਵਾਦ ਕਰਦੇ ਹਾਂ ਕਿ ਉਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਤੇ ਇਕ ਇਹੋ ਜਿਹਾ ਵਿਦਿਆ ਮੰਦਿਰ ਕਾਇਮ ਕੀਤਾ ਹੈ, ਮਾਧਿਅਮ ਵਿਚ ਪੜ੍ਹਾਈ ਕਰਵਾਈ ਜਾਂਦੀ ਹੈ ਅਤੇ ਇਸ ਦੇ ਨਾਲ ਹੀ ਅੰਗਰੇਜ਼ੀ ਜਿਥੇ ਆਪਣੀ ਮਾਂ ਬੋਲੀ ਪੰਜਾਬੀ ਤੇ ਦੂਜੀਆਂ ਭਾਸ਼ਾਵਾਂ ਹਿੰਦੀ ਤੇ ਸੰਸਕ੍ਰਿਤ ਵੀ ਪੜ੍ਹਾਈਆਂ ਜਾਂਦੀਆਂ ਹਨ।

ਗੁਰਬਾਣੀ ਕੀਰਤਨ, ਗੁਰਬਾਣੀ ਸ਼ੁਧ ਉਚਾਰਨ, ਕੰਪਿਊਟਰ, ਇਲੈਕਟ੍ਰਾਨਿਕਸ ਦੀ ਵੋਕੇਸ਼ਨਲ ਟ੍ਰੇਨਿੰਗ ਦੇਣ ਤੋਂ ਇਲਾਵਾ ਕੌਮੀ ਪੱਧਰ ਦੀਆਂ ਖੇਡਾਂ ਵਿਚ ਬੱਚਿਆਂ ਦਾ ਯੋਗਦਾਨ ਰਿਹਾ ਹੈ। ਪਿਛਲੇ ਵਰ੍ਹੇ ਤੋਂ ਸ੍ਰੀ ਸਤਿਗੁਰੂ ਜੀ ਵਿਸ਼ੇਸ਼ ਕ੍ਰਿਪਾ ਕੀਤੀ ਅਤੇ ਜੂਨੀਅਰ ਹਾਕੀ ਦੀ ਟੀਮ ਨੂੰ ਨਵੇਂ ਸਿਰਿਓਂ ਗਠਿਤ ਕੀਤਾ ਹੈ ਜੋ ਕਿ ਅਕੈਡਮੀ ਲਈ ਬਹੁਤ ਵੱਡੀ ਪ੍ਰਾਪਤੀ ਹੈ।

ਦੇਸ਼ ਬਿਦੇਸ਼ ਤੋਂ ਬੱਚੇ ਇਥੇ ਹੋਸਟਲ ਵਿਚ ਰਹਿਕੇ ਲੁਧਿਆਣਾ ਦੇ ਆਸ-ਪਾਸ ਦੇ ਪਿੰਡਾਂ ਵਿਚੋਂ ਬੱਸਾਂ ਰਾਹੀਂ ਬੱਚੇ ਆਕੇ ਵਿਦਿਆ ਪ੍ਰਾਪਤ ਕਰਦੇ ਹਨ। ਪਹਿਰਾਵਾ ਨਾਮਧਾਰੀ ਹੀ ਹੈ। ਫੀਸਾਂ ਬਹੁਤ ਘੱਟ ਤੇ ਹੋਰ ਖਰਚਾ ਵੀ ਘੱਟ!

ਐਤਕੀਂ ਅੱਠਵੀਂ ਕਲਾਸ ਦਾ ਪੰਜਾਬ ਸਕੂਲ ਸਿਖਿਆ ਬੋਰਡ ਨੇ ਜੋ ਨਤੀਜਾ ਐਲਾਨਿਆ ਹੈ ਉਸ ਵਿਚੋਂ ਸਾਡੀ ਅਕੈਡਮੀ ਦਾ ੧੦੦ ਪ੍ਰਤੀਸ਼ਤ ਪਾਸ ਦਾ ਹੈ ਅਤੇ ਇਨ੍ਹਾਂ ਵਿਚੋਂ ੨੧ ਬੱਚਿਆਂ ਨੇ ਫ਼ਸਟ ਤੇ ੯ ਨੇ ਹਾਈ ਸੈਕਿੰਡ ਡਿਵੀਜ਼ਨ ਵਿਚ ਪਾਸ ਕੀਤਾ ਹੈ।

ਕੁਲ ੬੦੦ ਅੰਕਾਂ ਵਿਚੋਂ ੫੧੦ ਅੰਕ ਲੈਕੇ ਇਲਾਕੇ ਭਰ ਚੋਂ ਪਹਿਲੇ ਨੰਬਰ ਤੇ ਆਉਣ ਵਾਲੀ ਰਾਜਬੀਰ ਕੌਰ ਸ੍ਰੀ ਭੈਣੀ ਸਾਹਿਬ ਦੇ ਹਾਕੀ ਟੀਮ ਦੇ ਮੈਨੇਜਰ ਸੰਤ ਰਛਪਾਲ ਸਿੰਘ ਕੋਚ ਦੀ ਸਪੁੱਤਰੀ ਹੈ, ਦੂਜੇ ਨੰਬਰ ਤੇ ਆਈ ਹੈ ਰਮਿੰਦਰ ਕੌਰ ਸਪੁੱਤਰੀ ਸਰਪੰਚ ਰਜਿੰਦਰ ਸਿੰਘ ਪਿੰਡ ਮਿਆਣੀ ਅਤੇ ਤੀਜੇ ਨੰਬਰ ਤੇ ਆਇਆ ਹੈ ਗੁਰਦਰਸ਼ਨ ਸਿੰਘ ਸਪੁੱਤਰ ਸਵ: ਅਜਮੇਰ ਸਿੰਘ ਡਰਾਈਵਰ ਸ੍ਰੀ ਭੈਣੀ ਸਾਹਿਬ ਤੋਂ। —ਦਲੀਪ ਸਿੰਘ ਨਾਮਧਾਰੀ, ਚੇਅਰਮੈਨ

## ਵਹਿਮੀ ਯਾਦਗਾਰੀ ਸਮਾਗਮ

ਕਰੀਬ ਡੇਢ ਦਰਜਨ ਕਾਵਿ ਅਤੇ ਵਾਰਤਕ ਪੁਸਤਕਾਂ ਪੰਜਾਬੀ ਸਾਹਿਤ ਜਗਤ ਦੀ ਝੋਲੀ ਵਿਚ ਪਾਉਣ ਵਾਲੇ ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ ੧੯ਵਾਂ ਸਾਲਾਨਾ 'ਸੰਤ ਤਰਨ ਸਿੰਘ ਜੀ ਵਹਿਮੀ ਯਾਦਗਾਰੀ ਸਮਾਗਮ' ਪਿਛਲੇ ਦਿਨੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ (ਜ਼ਿਲ੍ਹਾ ਲੁਧਿਆਣਾ) ਵਿਖੇ ਹੋਇਆ। ਇਸ ਮੌਕੇ ਵਹਿਮੀ ਜੀ ਦੀ ਯਾਦ ਵਿਚ ਪ੍ਰਸਿਧ ਇਤਿਹਾਸਕਾਰ ਭਾਈ ਸਾਹਿਬ ਭਾਈ ਨਾਹਰ ਸਿੰਘ ਜੀ ਐਮ.ਏ. (ਜੋ ੧੧ ਮਾਰਚ ੧੯੯੮ ਨੂੰ ਚੜ੍ਹਾਈ ਕਰ ਗਏ ਹਨ) ਨੂੰ ੮ਵੇਂ ਵਹਿਮੀ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ।

ਕਰੀਬ ੩੫ ਕੁ ਪੰਜਾਬੀ ਦੀਆਂ ਉੱਘੀਆਂ ਵਿਦਵਾਨ ਸ਼ਖਸੀਅਤਾਂ ਦੀ ਹਾਜ਼ਰੀ ਵਿਚ ਹੋਇਆ ਇਹ ਸਮਾਗਮ ਇਕ ਯਾਦਗਾਰੀ ਸਮਾਗਮ ਹੋ ਨਿਬੜਿਆ। ਸਮਾਗਮ ਵਿਚ ਹਾਜ਼ਰ ਵਿਦਵਾਨ ਲਿਖਾਰੀਆਂ ਦੇ ਨਾਮ ਇਹ ਹਨ—

ਡਾ. ਸਰਦਾਰਾ ਸਿੰਘ ਜੌਹਲ, ਪ੍ਰੋ. ਕਿਰਪਾਲ ਸਿੰਘ ਕਸੇਲ, ਸ੍ਰੀ ਹਰਭਜਨ ਹਲਵਾਰਵੀ, ਡਾ. ਈਸ਼ਰ ਸਿੰਘ ਤਾਂਘ, ਪ੍ਰੋ. ਪਿਆਰਾ ਸਿੰਘ ਪਦਮ, ਪ੍ਰੋ. ਕਰਤਾਰ ਸਿੰਘ ਕਾਲੜਾ, ਡਾ. ਸੁਰਜੀਤ ਪਾਤਰ, ਸ. ਸੰਤੋਖ ਸਿੰਘ ਧੀਰ, ਸ. ਜਗਦੀਸ਼ ਸਿੰਘ ਵਰਿਆਮ, ਸ. ਸਵਰਨ ਸਿੰਘ ਵਿਰਕ, ਸੰਤ ਤਰਸੇਮ ਸਿੰਘ, ਸੂਬਾ ਸੁਰਿੰਦਰ ਕੌਰ ਖਰਲ, ਸ. ਭਗਵੰਤ ਸਿੰਘ, ਸ੍ਰੀ ਮੰਗਤ ਰਾਮ ਪਾਸਲਾ, ਸ੍ਰੀ ਦਵਿੰਦਰ ਗਿੱਲ ਜੀਆਨੱਥਾ, ਪ੍ਰੋ. ਮਲਵਿੰਦਰ ਸਿੰਘ, ਸ੍ਰੀ ਜਗਦੀਸ਼ ਨੀਲੋਂ, ਸ੍ਰੀ ਕ੍ਰਿਸ਼ਨ ਭਨੋਟ, ਸ. ਸੁਦਰਸ਼ਨ ਸਿੰਘ, ਮਾਸਟਰ ਅਮਰੀਕ ਸਿੰਘ, ਡਾ. ਜੀ. ਡੀ. ਚੌਧਰੀ, ਸ. ਭਰਪੂਰ ਸਿੰਘ ਬਲਬੀਰ, ਗੁਰਭੇਜ ਸਿੰਘ, ਸ. ਸਾਧੂ ਸਿੰਘ ਕਿਸਾਨ, ਮਹੰਤ ਆਤਮਾ ਸਿੰਘ ਸਨਖਤ੍ਰਾ, ਸ. ਜੁਗਿੰਦਰ ਸਿੰਘ ਮੁਕਤਾ ਆਦਿ।

ਸ੍ਰੀ ਦਵਿੰਦਰ ਗਿੱਲ ਨੇ "ਤਰਨ ਸਿੰਘ ਵਹਿਮੀ : ਇਕ ਖੋਜੀ ਇਤਿਹਾਸਕਾਰ" ਅਤੇ ਸੂਬਾ ਸੁਰਿੰਦਰ ਕੌਰ ਖਰਲ ਨੇ "ਉੱਘੇ ਰਿਸਰਚ ਸਕਾਲਰ—ਸ. ਨਾਹਰ ਸਿੰਘ ਐਮ. ਏ." ਪੇਪਰ ਪੜ੍ਹੇ। ਪ੍ਰੋ. ਪਿਆਰਾ ਸਿੰਘ ਪਦਮ ਨੇ ਵੀ ਸ. ਨਾਹਰ ਸਿੰਘ ਐਮ. ਏ. ਬਾਰੇ ਪੇਪਰ ਪੜ੍ਹਿਆ।

ਇਸ ਸਮਾਗਮ ਵਿਚ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸ. ਜਗਦੀਸ਼ ਸਿੰਘ ਵਰਿਆਮ ਨੇ ਬੜੀ ਸੁਘੜਤਾ ਨਾਲ ਨਿਭਾਈ। ਵਹਿਮੀ ਜੀ ਦੇ ਵੱਡੇ ਸਪੁਤਰ ਸ. ਸਾਧੂ ਸਿੰਘ

ਕਿਸਾਨ ਨੇ ਆਏ ਹੋਏ ਵਿਦਵਾਨਾਂ ਦਾ ਧੰਨਵਾਦ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਜੋ ਹਰ ਫਿਰਕ ਦੇ ਸਾਹਿਤਕਾਰਾਂ ਦੀ ਸਰਪ੍ਰਸਤੀ ਕਰਦੇ ਹਨ, ਨੇ ਆਪਣੇ ਪ੍ਰਵਚਨਾਂ ਵਿਚ ਪੰਜਾਬੀ ਸਾਹਿਤ ਤੇ ਇਤਿਹਾਸ ਦੀ ਉੱਨਤੀ ਲਈ ਕਦਮ ਚੁਕਣ ਦੀ ਗੱਲ ਕੀਤੀ। ਇਸ ਸਾਰੇ ਸਮਾਗਮ ਦੀ ਸਫ਼ਲਤਾ ਲਈ ਸੰਤ ਤਰਸੇਮ ਸਿੰਘ ਜੀ ਨੇ ਅਹਿਮ ਭੂਮਿਕਾ ਨਿਭਾਈ।

## ਸ. ਬਖਸ਼ੀਸ਼ ਸਿੰਘ ਜੰਮੂ

ਸ. ਬਖਸ਼ੀਸ਼ ਸਿੰਘ ਜੰਮੂ ੧੮ ਮਈ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਸ. ਬਖਸ਼ੀਸ਼ ਸਿੰਘ ਸੰਪਾਦਕ 'ਵਰਿਆਮ' ਦੇ ਨਿਜੀ ਦੋਸਤ ਸਨ। ਆਪ ਜੰਮੂ-ਕਸ਼ਮੀਰ ਦੀ ਸਰਕਾਰ ਵਿਚ ਓਵਰਸੀਅਰ ਤੋਂ ਲੈਕੇ ਇੰਜੀਨੀਅਰਿੰਗ ਦੇ ਵੱਡੇ ਅਹੁਦਿਆਂ ਤੇ ਰਹੇ। ਸਵ. ਸੰਤ ਜਗਤ ਸਿੰਘ ਖਾਰੇ ਵਾਲੇ ਜੰਮੂ ਦੀ ਮਸ਼ਹੂਰ ਹਸਤੀ ਸਨ। ਬਖਸ਼ੀਸ਼ ਸਿੰਘ ਉਨ੍ਹਾਂ ਦੇ ਦੂਸਰੇ ਸਪੁੱਤਰ ਸਨ। ਸੰਨ ੧੯੬੫-੭੦ ਦੇ ਸਮੇਂ ਵਿਚ ਉਹ ਬਾਕਾਇਦਾ ਵਾਇਲਨ-ਵਾਦਕ ਵੀ ਰਹੇ। ਅਤੇ ਨਾਮਧਾਰੀ ਵਿਦਿਅਕ ਜਥੇ ਦੇ ਮੁਢਲੇ ਜਥੇ ਵਿਚ ਵਧ ਚੜ੍ਹਕੇ ਹਿਸਾ ਲੈਂਦੇ ਰਹੇ। ਜੰਮੂ ਜਥੇ ਦੇ ਉਹ ਸਕੱਤਰ ਵੀ ਰਹੇ। ਕੁਝ ਸਾਲ ਪਹਿਲਾਂ ਉਨ੍ਹਾਂ ਦੀ ਜੀਵਨ-ਸਾਥਣ ਬੀਬੀ ਜੁਗਿੰਦਰ ਕੌਰ ਉਹਨਾਂ ਨਾਲ ਸਾਥ ਦੇ ਅੰਤਮ ਸਵਾਸ ਪੂਰੇ ਕਰ ਗਈ। ਤਿੰਨ ਸਪੁੱਤਰ ਅਤੇ ਦੋ ਸਪੁਤਰੀਆਂ ਦੇ ਪਿਤਾ ਸ. ਬਖਸ਼ੀਸ਼ ਸਿੰਘ ਦੇ ੧ ਮਈ ਨੂੰ ਅਚਾਨਕ ਜੀਵਨ ਲੀਲ੍ਹਾ ਸਮਾਪਤ ਕਰ ਜਾਣ ਨਾਲ ਜੰਮੂ ਦੀ ਨਾਮਧਾਰੀ ਸੰਗਤ ਵਿਚ ਖਲਾਅ ਪੈਦਾ ਹੋ ਗਿਆ। ਜੰਮੂ ਦੀ ਨਾਮਧਾਰੀ ਧਰਮਸਾਲਾ ਨੂੰ ਡੀਜ਼ਾਈਨ ਕਰਨ ਵਿਚ ਉਹਨਾਂ ਪ੍ਰਧਾਨ ਸ. ਕਰਤਾਰ ਸਿੰਘ ਹੋਰਾਂ ਨੂੰ ਪੂਰਾ ਸਹਿਯੋਗ ਦਿਤਾ। ਇਸੇ ਹੀ ਧਰਮਸਾਲਾ ਗੁਰਦੁਆਰੇ ਵਿਚ ੨੮ ਮਈ ਨੂੰ ਉਹਨਾਂ ਦੀ ਜੀਵ ਆਤਮਾ ਨਮਿਤ ਪਾਠਾਂ ਦੇ ਭੋਗ ਪਾਏ ਗਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਚੇਚਿਆਂ ਆਉਣ ਜਾਣ ਦਾ ਹਵਾਈ ਸਫ਼ਰ ਕਰ ਕੇ ਇਸ ਅਵਸਰ ਤੇ ਦਰਸ਼ਨ ਦਿਤੇ। ਅੰਮ੍ਰਿਤ ਵੇਲੇ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ-ਸ਼ੇਰ ਸਿੰਘ ਹੋਰਾਂ ਆਸਾ ਦੀ ਵਾਰ ਦਾ ਕੀਰਤਨ ਕੀਤਾ। ਇਸ ਵੇਲੇ ਦੀਵਾਨ ਦੀ ਸ਼ੁਰੂਆਤ ਜਥੇਦਾਰ ਅਜੈਬ ਸਿੰਘ ਵੀਰੋਕੇ ਵਾਲਿਆਂ ਨੇ ਕੀਤੀ। ਆਪ ਨੇ ਜੀਵਨ ਨੂੰ ਸੁਪਨੇ ਜੈਸਾ ਦੱਸਦਿਆਂ ਬਾਣੀ ਦੇ ਪ੍ਰਮਾਣ ਅਤੇ ਇਤਿਹਾਸਕ ਪ੍ਰਸੰਗ ਸਰਵਣ ਕਰਾਏ। ਹਜ਼ੂਰੀ ਰਾਗੀਆਂ ਸੰਤ ਹਰਬੰਸ ਸਿੰਘ ਘੁੱਲਾ ਹੋਰਾਂ ਦੇ ਜਥੇ ਦੇ ਕੀਰਤਨ ਸਮੇਂ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਪਾਠਾਂ ਦੇ ਭੋਗ ਪਾਏ ਗਏ ਅਤੇ ਸਤਿਗੁਰੂ ਜੀ ਨੇ ਆਪਣੇ ਪਾਵਨ ਉਪਦੇਸ਼ ਵਿਚ ਭਾਣਾ ਮੰਨਣ ਦਾ ਮਹਾਤਮ ਦਸਿਆ। ਪਰਿਵਾਰ ਨੂੰ ਕੋਲ ਬਿਠਾ ਕੇ ਧੀਰਜ ਦਿਤੀ। ਸ. ਬਖਸ਼ੀਸ਼ ਸਿੰਘ ਦੇ ਗ੍ਰਹਿ ਨੂੰ ਜਾ ਕੇ ਪਵਿੱਤਰ ਕੀਤਾ। ਗਰਮੀ ਦੇ ਭਰਵੇਂ ਪ੍ਰਕੋਪ ਵਿਚ ਤਪਦੇ ਦਿਲਾਂ ਨੂੰ ਸਤਿਗੁਰੂ ਜੀ ਦੇ ਦਰਸ਼ਨਾਂ ਨੇ ਸੀਤਲਤਾ ਬਖਸ਼ੀ। ਦੂਰੋਂ ਨੇੜਿਓਂ ਆਏ ਰਿਸ਼ਤੇਦਾਰਾਂ, ਦੋਸਤਾਂ ਮਿੱਤਰਾਂ ਅਤੇ ਸੰਗਤ ਦੀ ਅਪਾਰ ਹਾਜ਼ਰੀ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਪ੍ਰਵਚਨਾਂ ਦਾ ਸੁਖ ਮਾਣਿਆ। ਸ. ਬਖਸ਼ੀਸ਼ ਸਿੰਘ ਦੇ ਪੁਤਰਾਂ ਸ. ਅਵਤਾਰ ਸਿੰਘ, ਸ. ਮੇਲਾ ਸਿੰਘ, ਸੁਰਿੰਦਰਪਾਲ ਸਿੰਘ ਬਿੱਟੂ, ਅਤੇ ਸਮੂਹ ਪਰਿਵਾਰ ਵਲੋਂ ਸੰਗਤਾਂ ਦੀ ਲੰਗਰ-ਪਾਣੀ ਨਾਲ ਭਰਪੂਰ ਸੇਵਾ ਕੀਤੀ। ਸ. ਬਖਸ਼ੀਸ਼ ਸਿੰਘ ਦੇ ਵਡੇ ਭਰਾ ਸ. ਅਜੀਤ ਸਿੰਘ ਛੋਟੇ ਵੀਰ ਗੁਰਦੇਵ ਸਿੰਘ, ਤਰਲੋਕ ਸਿੰਘ, ਸੂਬਾ ਸੁਖਦੇਵ ਸਿੰਘ, ਪ੍ਰਧਾਨ ਸ. ਕਰਤਾਰ ਸਿੰਘ ਦੀ ਸਮੁਚੀ ਦੇਖ-ਰੇਖ ਹੇਠ ਮੇਲਾ ਸੰਪੂਰਨ ਹੋਇਆ।

## ਜਲੰਧਰ ਵਿਚ ਸ਼ਹੀਦੀ ਪੁਰਬ

ਨਾਮਧਾਰੀ ਗੁਰਦੁਆਰਾ ਬਸਤੀ ਭੂਰੇ ਖਾਂ, ਪ੍ਰੀਤ ਨਗਰ, ਸੋਡਲ ਰੋਡ ਜਲੰਧਰ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਪੁਰਬ ੨੯ ਮਈ ੧੯੯੮ ਨੂੰ ਬਹੁਤ ਪ੍ਰੇਮ ਅਤੇ ਸ਼ਰਧਾ ਸਹਿਤ ਮਨਾਇਆ ਗਿਆ। ਅੰਮ੍ਰਿਤ ਵੇਲੇ ਤੋਂ ਸਾਧ ਸੰਗਤ ਨੇ ਨਾਮ ਸਿਮਰਨ ਮਿਲ ਕੇ ਕੀਤਾ। ਸੰਤ ਬਲਬੀਰ ਸਿੰਘ, ਸੰਤ ਚੰਨਣ ਸਿੰਘ, ਸੰਤ ਸੁਦਾਗਰ ਸਿੰਘ, ਸੰਤ ਇੰਦਰ ਸਿੰਘ, ਪ੍ਰਧਾਨ ਅਜੀਤ ਸਿੰਘ ਸਮੇਤ ਸਾਰੇ ਜਥੇ ਨੇ ਆਸਾ ਦੀ ਵਾਰ ਦਾ ਰਸ-ਭਿੰਨਾ ਕੀਰਤਨ ਕੀਤਾ। ਉਪਰੰਤ ਮਹੰਤ ਜੁਗਿੰਦਰ ਸਿੰਘ ਜੀ ਨੇ ਗੁਰੂ ਜੀ ਦੀ ਸ਼ਹਾਦਤ ਦੇ ਪ੍ਰਸੰਗ ਵਿਚ ਕਥਾ ਕੀਤੀ। ਪ੍ਰਸਿਧ ਬੁਲਾਰੇ ਪ੍ਰਿੰ: ਅਜੀਤ ਸਿੰਘ ਚੀਮਾ ਜੀ ਨੇ ਉਚੇਚਿਆਂ ਦਰਸ਼ਨ ਦੇ ਕੇ ਸ਼ਹਾਦਤ ਦੇ ਫ਼ਲਸਫ਼ੇ ਅਤੇ ਗੁਰੂ ਜੀ ਦੀ ਸ਼ਹੀਦੀ ਦੀ ਮਹੱਤਤਾ ਤੇ ਚਾਨਣਾ ਪਾਇਆ। 'ਵਰਿਆਮ' ਦੇ ਸੰਪਾਦਕ ਸ. ਜਗਦੀਸ਼ ਸਿੰਘ ਨੇ ਗੁਰੂ ਅਰਜਨ ਦੇਵ ਜੀ ਦੀ ਸਮਾਜ ਨੂੰ ਇਤਿਹਾਸਕ ਦੇਣ ਦੇ ਵਿਸ਼ੇ ਤੇ ਆਪਣੇ ਵਿਚਾਰ ਰੱਖੇ। ਸੂਬਾ ਜੁਗਿੰਦਰ ਸਿੰਘ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਸ਼ਰਦਾਈ ਅਤੇ ਮਿੱਠੇ ਜਲ ਦੀ ਛਬੀਲ ਨਾਲ ਸੰਗਤਾਂ ਦੀ ਸੇਵਾ ਕੀਤੀ ਗਈ।

# ਪ੍ਰਤੀਕਰਮ

ਐਤਕੀਂ ਦਾ 'ਵਰਿਆਮ' ਬੜੇ ਗਹੁ ਨਾਲ ਪੜ੍ਹਿਆ। 'ਪ੍ਰਦੂਸ਼ਣ ਦਾ ਦੈਂਤ', 'ਬਾਦਲ ਸਾਹਿਬ ਦੇ ਨਾਂਅ ਖੁਲ੍ਹੀ ਚਿੱਠੀ', 'ਚਿੱਟੀ ਵੇਈਂ ਸਰਵੇਖਣ', 'ਮਲੇਛ ਭਾਖਾ ਦੀ ਤਾਬਿਆਦਾਰੀ', 'ਮਹਾਂ-ਪ੍ਰਤਾਪੀ ਮਹਾਰਾਜ ਪ੍ਰਤਾਪ ਸਿੰਘ ਜੀ' ਸਾਰੇ ਹੀ ਮਜ਼ਮੂਨ ਸੱਚਾਈ ਦੇ ਆਧਾਰ 'ਤੇ ਬਹੁਤ ਵਧੀਆ ਹਨ। ਵਰਿਆਮ ਸਿੰਘ ਸੰਧੂ ਦਾ 'ਲਾਹੌਰ ਬੰਦ ਹੋ ਗਿਆ' ਸਫ਼ਰਨਾਮਾ ਵੀ ਬਹੁਤ ਦਿਲਚਸਪ/ਬੇਮਿਸਾਲ ਹੈ।

ਕਵਿਤਾ ਭਾਗ ਵਿਚੋਂ ਗੁਰਭਜਨ ਗਿੱਲ ਦੀ ਪਹਿਲੀ ਗ਼ਜ਼ਲ ਬਹੁਤ ਵਧੀਆ ਹੈ। ਗ਼ਜ਼ਲ ਪੜ੍ਹ ਕੇ ਉਸੇ ਵੇਲੇ ਦੋ ਸ਼ਿਅਰ ਏਸੇ ਬਹਿਰ ਵਿਚ ਇੰਝ ਹੋਏ—

ਰੇਡੀਓ ਤੇ ਟੀ. ਵੀ. 'ਤੇ
ਬਹੁਤੇ ਸ਼ਾਇਰ ਲਿਹਾਜ਼ੀ ਸੱਦੇ ਜਾਣ,
ਸੂਝਵਾਨ ਸਰੋਤੇ ਜਨ ਇਹ
ਸੁਣਨਗੇ ਕਿਹੜੇ ਚਾਵਾਂ ਨਾਲ।

......

ਸਾਹਿਤਕਾਰ ਵੀ ਅੱਜ ਦੇ ਯੁਗ ਵਿਚ
ਹੇਰਾ-ਫੇਰੀ ਦੇ ਉਸਤਾਦ,
ਸ਼ਿਅਰ ਚੁਰਾ ਹੋਰਾਂ ਦੇ ਪੜ੍ਹਦੇ
ਮਾਰ ਮਾਰਕੇ ਬਾਹਵਾਂ ਨਾਲ।

ਲਹਿੰਦੇ ਪੰਜਾਬ ਦੇ ਸ਼ਾਇਰਾਂ ਦੀਆਂ ਮਿੰਨੀ ਨਜ਼ਮਾਂ ਪੜ੍ਹ ਕੇ ਅਖ਼ਲਾਕ ਹੈਦਰਾਬਾਦੀ, 'ਪਰ ਤੂੰ ਨਾ ਆਇਆ' 'ਤੇ ਇਹ ਸ਼ਿਅਰ ਹੋਏ—

ਤੂੰ ਆਉਣਾ ਸੀ ਤੂੰ ਨ ਆਇਆ,
ਰਾਤੀਂ ਬੂਹਾ ਖੁਲ੍ਹਾ ਰੱਖਿਆ।
ਚੋਰ ਆਏ ਸਭ ਲੁੱਟ ਕੇ ਲੈ ਗਏ,
ਪਿਆਰ ਤੇਰੇ ਦਾ ਇਹ ਫਲ ਚੱਖਿਆ।
ਘਰ ਦੇ ਵਿਚ ਜਦ ਕੁਝ ਨਾ ਲੱਭਾ,
ਜਾਂਦੇ ਉਹ ਹੱਥ ਝਾੜਕੇ ਤੁਰ ਗਏ।
ਨਜ਼ਮਾਂ ਦਾ ਸਰਮਾਇਆ 'ਨੂਰੀ',
ਗੁਸੇ ਦੇ ਵਿਚ ਪਾੜਕੇ ਤੁਰ ਗਏ।

ਅਹਿਮਦ ਸਲੀਮ ਦੇ ਸ਼ਿਅਰ 'ਤੇ—

ਚੰਗਾ ਹੈ ਆਪ ਕੋਲ ਨਜ਼ਮਾਂ ਨੇ,
ਚੰਗਾ ਹੈ ਆਪ ਕੋਲ ਕਾਰ ਨਹੀਂ।
ਸ਼ਾਇਰਾਂ ਨੂੰ ਜੋ ਸੁੱਖ ਦੇ ਸਕੇ 'ਨੂਰੀ',
ਆਈ ਉਹ ਅਜੇ ਸਰਕਾਰ ਨਹੀਂ।

ਵਰਿਆਮ ਨੂੰ ਉੱਚ-ਪੱਧਰ ਦਾ ਮਿਆਰੀ ਮੈਗਜ਼ੀਨ ਬਣਾ ਕੇ ਪੇਸ਼ ਕਰਨਾ ਇਹ ਆਪ ਜੀ ਦੀ ਅਣਥੱਕ ਮਿਹਨਤ, ਲਗਨ ਤੇ ਉੱਚ-ਪਾਏ ਦੀ ਸੂਝ ਹੈ। ਮੈਂ ਆਪ ਜੀ ਨੂੰ ਦਿਲੋਂ ਮੁਬਾਰਕਬਾਦ ਦੇਂਦਾ ਹੋਇਆ ਇਕ ਗ਼ਜ਼ਲ ਭੇਜ ਰਿਹਾ ਹਾਂ।

ਹਰ ਆਦਮੀ ਹੀ ਮਰਦਾ ਹੈ, ਸ਼ੋਹਰਤ ਦੇ ਵਾਸਤੇ,
ਮੇਰੀ ਇਹ ਜ਼ਿੰਦਗੀ ਹੈ ਮੁਹੱਬਤ ਦੇ ਵਾਸਤੇ।

ਦੁਨੀਆਂ 'ਚ ਹੋਰ ਕੌਣ ਹੈ, ਮੇਰਾ ਹੀ ਹੌਸਲਾ,
ਹਾਜ਼ਰ ਹੈ ਦਿਲ ਤੇ ਜਾਨ ਹਰ ਆਫ਼ਤ ਦੇ ਵਾਸਤੇ।

ਜਗ ਵਿਚ ਗੁਨਾਹੀ ਪਿਆਰ ਦਾ ਇਕ ਮੈਂ ਹੀ ਰਹਿ ਗਿਆ
ਮੌਤੇ ਤੂੰ ਮੈਨੂੰ ਰਹਿਣ ਦੇ ਇਬਰਤ ਦੇ ਵਾਸਤੇ।

ਇਹ ਮੈਨੂੰ ਨ ਪਤਾ ਸੀ ਕਿ ਮੇਰਾ ਗ਼ਰੀਬ ਦਿਲ,
ਲੁਕਮਾਂ ਬਣੂੰਗਾ ਹਰ ਨਵੀਂ ਆਫ਼ਤ ਦੇ ਵਾਸਤੇ।

ਜਦ ਮੈਂ ਕਿਹਾ ਕਿ ਪਿਆਰ ਤਾਂ ਪਿਆਰੇ ਦੀ ਸ਼ਾਨ ਹੈ,
ਬੋਲੇ ਇਹ ਠੀਕ ਹੈ ਸ਼ੋਹਰਤ ਦੇ ਵਾਸਤੇ।

ਪੰਡਤ ਤੇ ਸ਼ੇਖ਼ ਠੇਕੇ 'ਚੋਂ (ਅੱਜ) ਦੋਵੇਂ ਫੜੇ ਗਏ,
ਉਥੇ ਗਏ ਸੀ ਅਜ ਉਹ ਇਬਾਦਤ ਦੇ ਵਾਸਤੇ।

ਮੈਨੂੰ ਸਤਾਉਣੋਂ ਬਾਜ਼ ਉਹ ਆਏ ਨੇ ਫੇਰ ਵੀ,
ਖਾਉਂਦਾ ਰਿਹਾ ਹਜ਼ਾਰ ਮੈਂ ਹਸਰਤ ਦੇ ਵਾਸਤੇ।

ਉਹ ਦਿਨ ਵੀ ਗੁਜ਼ਰੇ ਨੇ ਕਿ ਮੈਂ ਲਿਖਦਾ ਸੀ ਸ਼ੁਗਲ ਵਿਚ
"ਨੂਰੀ" ਦਾ ਹੁਣ ਤਾਂ ਸ਼ੁਗਲ ਹੈ ਆਦਤ ਦੇ ਵਾਸਤੇ।

— ਅਨੂਪ ਸਿੰਘ 'ਨੂਰੀ'
ਮੈਨੇਜਰ, ਗੁਰਦੁਆਰਾ ਬੇਬੇ ਨਾਨਕੀ ਜੀ,
ਸੁਲਤਾਨਪੁਰ ਲੋਧੀ (ਕਪੂਰਥਲਾ)

—o—

ਜਗਦੀਸ਼ ਸਿੰਘ ਦੇ ਦਰਸ਼ਨ ਕਰਨ ਅਤੇ ਨਾਂ ਕਈ ਵਾਰ ਸੁਣਨ ਦੇ ਬਾਵਜੂਦ ਵੀ 'ਵਰਿਆਮ' ਪੜ੍ਹਨ ਦਾ ਸੁਭਾਗ ਘੱਟ ਹੀ ਪ੍ਰਾਪਤ ਹੋਇਆ ਪਰ ਮਈ ੧੯੯੮ ਦਾ 'ਵਰਿਆਮ' ਪੜ੍ਹਕੇ ਅਹਿਸਾਸ ਹੋ ਗਿਆ ਕਿ ਸੱਚਮੁਚ ਜਗਦੀਸ਼ ਸਿੰਘ 'ਵਰਿਆਮ' ਇਕੱਲਾ ਵਰਿਆਮ ਨਾ ਬਣ ਸਕਦਾ ਜੇਕਰ ਉਹ 'ਵਰਿਆਮ' ਦਾ ਸੰਪਾਦਕ ਨਾ ਹੁੰਦਾ। ਮਈ ਅੰਕ ਵਿਚ ਘੱਟ ਪਰ ਖਿੱਚ ਭਰਪੂਰ ਲੇਖਾਂ ਨੇ ਸੱਚੀਆਂ ਸੁੱਚੀਆਂ ਕਿਰਤਾਂ ਦਾ ਨਮੂਨਾ ਪੇਸ਼ ਕੀਤਾ ਖ਼ਾਸ ਤੌਰ ਤੇ ਗੁਰਮੁਖ ਸਿੰਘ ਝੱਬਰ ਜੀ ਬਾਰੇ ਲੇਖ ਨੇ ਕਪਾਟ ਖੋਲ੍ਹ ਦਿੱਤੇ। ਅੱਗੇ ਤੋਂ ਹੋਰ ਵੀ ਮਜ਼ਬੂਤ ਕਦਮੀ ਤੁਰਨ ਵੀ ਆਸ ਨਾਲ।

—**ਡਾ. ਕਸ਼ਮੀਰ ਸਿੰਘ**

ਕਰੀਵਾਲਾ, ਸਿਰਸਾ

—o—

ਆਪ ਜੀ ਦੀ ਪੱਤ੍ਰਿਕਾ 'ਵਰਿਆਮ' ਲਗਾਤਾਰ ਹੁਣ ਮਿਲ ਰਹੀ ਹੈ। ਬਹੁਤ ਬਹੁਤ ਧੰਨਵਾਦ। ਤੁਸੀਂ ਇਕੱਲੇ ਹੀ ਇਸ ਪੱਤ੍ਰਿਕਾ ਨੂੰ ਲਗਾਤਾਰ ਛਪਵਾ ਰਹੇ ਹੋ, ਇਹ ਇਕ ਬੜਾ ਸ਼ਲਾਘਾਯੋਗ ਪ੍ਰਯਤਣ ਹੈ। ਇਸਦੇ ਅੰਦਰ ਪ੍ਰਕਾਸ਼ਿਤ ਲੇਖ ਵੱਖ ਵੱਖ ਵਿਸ਼ਿਆਂ ਨਾਲ ਸੰਬੰਧਿਤ ਪਾਠਕਾਂ ਦੀ ਜਾਣਕਾਰੀ ਅਤੇ ਗਿਆਨ ਵਿਚ ਵਾਧਾ ਕਰਦੇ ਹਨ। ਪੱਤ੍ਰਿਕਾ ਦੇ ਟਾਈਟਲ ਪੇਜ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਥੋਹੜੀ ਹੈ। ਉਹ ਬਹੁਤ ਹੀ ਆਕਰਸ਼ਕ ਅਤੇ ਦਿਲ-ਖਿਚਵਾਂ ਹੁੰਦਾ ਹੈ। ਸਿਆਣੇ ਲੋਕ ਤਾਂ ਉਸਤੋਂ ਪ੍ਰਭਾਵਿਤ ਹੁੰਦੇ ਹੀ ਹਨ, ਬੱਚੇ ਵੀ ਆਪਣੇ ਆਪ ਉਸ ਵਲ ਆਕਰਸ਼ਿਤ ਹੁੰਦੇ ਹਨ। ਓਦਾਹਰਣ ਵਜੋਂ ਮੇਰੀ ਪੋਤਰੀ ਤਰੁਣ ਸਿਰਫ਼ ਹਾਲੇ ਸਾਢੇ ਤਿੰਨ ਸਾਲਾਂ ਦੀ ਹੈ। ਕੁਝ ਮਹੀਨੇ ਪਹਿਲਾਂ ਮਲੇਰਕੋਟਲੇ ਦੇ ਸ਼ਹੀਦਾਂ ਦੀ ਤਸਵੀਰ ਕਵਰ ਪੇਜ ਤੇ ਸੀ। ਮੈਗਜ਼ੀਨ ਨੂੰ ਵੇਖਦਿਆਂ ਸਾਰ ਹੀ, ਉਸਨੇ ਅਨੇਕ ਤਰ੍ਹਾਂ ਦੇ ਪ੍ਰਸ਼ਨ ਮੈਨੂੰ ਪੁਛਣੇ ਸ਼ੁਰੂ ਕਰ ਦਿੱਤੇ ਅਤੇ ਉਹ ਪੱਤ੍ਰਿਕਾ ਉਸਨੇ ਆਪਣੇ ਕੋਲ ਹੀ ਸੰਭਾਲਕੇ ਰੱਖ ਲਈ। ਇਸ ਤੋਂ ਵਧ ਸਫਲਤਾ ਹੋਰ ਕੀ ਹੋ ਸਕਦੀ ਹੈ ਕਿ ਛੋਟੇ ਜਿਹੇ ਬੱਚੇ ਨੇ ਪ੍ਰਸ਼ਨਾਂ ਰਾਹੀਂ ਆਪਣੀ ਜਾਣਕਾਰੀ ਵਿਚ ਵਾਧਾ ਕੀਤਾ। ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰਨ ਅਤੇ ਇਸ ਪੱਤ੍ਰਿਕਾ ਦਾ ਮਿਆਰ ਹੋਰ ਉੱਚਾ ਹੋਵੇ ਅਤੇ ਇਸਨੂੰ ਅੰਤਰ-ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਹੋਵੇ ਅਤੇ ਇਹ ਘਰ ਘਰ ਦੀ ਸ਼ੋਭਾ ਬਣੇ।

**ਪ੍ਰਿੰ. ਬੇਅੰਤ ਕੌਰ, ਦਿੱਲੀ।**

ਵਰਿਆਮ ਲਗਾਤਾਰ ਪੁੱਜ ਰਿਹਾ ਹੈ। ਸਾਰੀਆਂ ਰਚਨਾਵਾਂ ਹੀ ਪੜ੍ਹਨਯੋਗ ਹਨ। ਤੁਹਾਡੀ ਮਿਹਨਤ ਤੇ ਦੌੜ-ਭੱਜ ਲਈ ਆਪ ਜੀ ਨੂੰ ਦਾਦ ਦਿੰਦਾ ਹਾਂ। ਆਪ ਦੇ ਪਿਤਾ ਜੀ ਆਪਣੇ ਪਰਿਵਾਰ ਤੇ ਵਰਿਆਮ ਦੇ ਪਾਠਕਾਂ ਲਈ ਵਿਛੋੜਾ ਦੇ ਗਏ। ਮੈਂ ਇਕ ਵਾਰ ਤੁਹਾਡੇ ਘਰ ਉਨ੍ਹਾਂ ਨੂੰ ਮਿਲਿਆ ਸਾਂ ਤਾਂ ਤੁਹਾਡੇ ਪਿਤਾ ਜੀ ਦੇ ਦਰਸ਼ਨ ਹੋਏ ਸਨ। ਉਹ ਬੜੇ ਪਿਆਰੇ ਗੁਰਮੁਖ ਤੇ ਮਿੱਠ-ਬੋਲੜੇ ਸੱਜਣ ਪੁਰਸ਼ ਸਨ।

—**ਪਿਆਰਾ ਸਿੰਘ ਦਾਤਾ**

ਨਵੀਂ ਦਿੱਲੀ

—o—

## ਸ: ਨਾਹਰ ਸਿੰਘ ਨੂੰ ਯਾਦ ਕਰਦਿਆਂ

...ਸੱਜਣ ਬੇੜੀਆਂ ਸਮੇਤ ਲੱਦ ਗਏ ਤੇ ਸਾਰਾ ਸਾਜ਼ੋ-ਸਮਾਨ ਵੀ ਨਾਲ ਹੀ ਚਲਿਆ ਗਿਆ। ਕੌਣ ਯਾਦ ਕਰੇਗਾ ਉਸ ਭੋਲੇ ਮਲਵਈ ਪਾਤਸ਼ਾਹ ਨੂੰ ਜੋ ਉਮਰ ਭਰ 'ਮਜੀਠਾ ਹਾਊਸ' ਵਿਚ ਰਹਿਕੇ ਵੀ ਰਈਸੀ ਰੰਗ ਤੋਂ ਨਿਰਲੇਪ ਰਹਿਕੇ ਵਰਤਦਾ ਰਿਹਾ। ਉਹ ਦੁਨੀਆਦਾਰੀ ਤੋਂ ਵੈਰਾਗਵਾਨ ਉਦਾਸੀ ਸੀ ਤੇ ਦਿਲੋਂ-ਮਨੋਂ ਨਿਰਮਲਾ ਅਤੇ ਜ਼ਬਾਨ ਤੋਂ ਨਿਧੜਕ ਨਿਰਭੌ ਕੂਕਾ। ਅਕਾਲੀ ਲਹਿਰ ਨੇ ਉਸ ਨੂੰ ਪੱਕਾ ਝੱਲਾ ਅਕਾਲੀ ਬਣਾਇਆ ਹੋਇਆ ਸੀ। ਜਿਸਦੀਆਂ ਗੱਲਾਂ ਗਿਆਨ ਦੀਆਂ ਉੱਛਲਾਂ ਮਾਰਦੀਆਂ ਸਨ—

> 'ਇਨ੍ਹੀਂ' ਕੇ ਫ਼ੈਜ਼ ਸੇ ਬਾਜ਼ਾਰੇ-ਅਕਲ ਰੌਸ਼ਨ ਹੈ
> ਜੋ ਗਾਹੇ ਗਾਹੇ ਜਨੂੰ ਇਖ਼ਤਯਾਰ ਕਰਤੇ ਰਹੇ...

ਸ. ਨਾਹਰ ਸਿੰਘ ਵਰਗੇ ਫ਼ਕੀਰ ਨੂੰ ਕਿਸ ਅਮੀਰ ਨੇ ਯਾਦ ਕਰਨਾ ਹੈ, ਇਹ ਉਹ ਲਕੀਰ ਹੈ ਜੋ ਧਰਤੀ ਦੇ ਨਾਲ ਹੀ ਸਮਾ ਗਈ।

--**ਪਿਆਰਾ ਸਿੰਘ ਪਦਮ**

ਪਟਿਆਲਾ

---

* ਜ਼ਰਾ ਹਲਕੀਆਂ ਬੇੜੀਆਂ ਨੂੰ ਵੇਖੋ, ਕਿਵੇਂ ਉਹ ਉਚੀਆਂ ਲਹਿਰਾਂ ਉਤੇ ਹੁਲਾਰੇ ਖਾਂਦੀਆਂ ਹਨ। ਜ਼ਰਾ ਵੱਡੇ ਭਾਰੀ ਜਹਾਜ਼ਾਂ ਨੂੰ ਦੇਖੋ ਕਿਵੇਂ ਉਹ ਤੂਫ਼ਾਨ ਵਿਚ ਵੀ ਅਡੋਲ ਚਲਦੇ ਰਹਿੰਦੇ ਹਨ।

'ਮੇਰਾ ਦਾਗਿਸਤਾਨ', ਪੰਨਾ ੧੬੦

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
## ਸਿਤਾਰ ਅਤੇ ਤਾਨਪੁਰਾ ਦੇ ਮਾਹਰ



# ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ 59869

---

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ
ਹਰ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ,
ਪੜਤਲ, ਚੀਲ੍ਹ ਆਦਿ ਵੇਚਣ ਵਾਲੇ

# ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**Dalip Singh Puran Singh Saggu**
[TIMBER MERCHANTS]

## ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ

Phone : 58795, 59056
Mobile Phone 9814060489 Pager 96124089

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

# ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.
ਫੋਨ 238784

---

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖ਼ਸ਼ ਕੰਮ ਵਾਸਤੇ
ਦਰਸ਼ਨ ਦਿਓ

# ਬਚਨ ਸਿੰਘ ਐਂਡ ਸਨਜ਼

## ਨਿਊ ਟਿੰਬਰ ਮਾਰਕੀਟ,
## ਅਕਹਿਰੀ ਪੁਲੀ, ਜਲੰਧਰ ਸ਼ਹਿਰ

ਫੋਨ ਨੰ: 232990

---

# JANTA
## HYDRAULIC PRESSES



**JANTA ENGG. WORKS**
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੌਗਾਠਾਂ,
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ

# ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)

ਅਕਹਿਰੀ ਪੁਲੀ, ਜਲੰਧਰ ਸ਼ਹਿਰ
ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ


Heheheohoohaaha ha!
Splash! Splish! Glugglu
Zzzzzzzziiiiiippp! Dip!
Aaaaaarrrggaarraaggis!
Oink oink oink! Sssquueeeeeeaal! Grunt Oink!
Eeyaahaahooo! Uu eeeeaaaha!
Uuueeeeeaaaha! Eeyaahaaho!
Owoooeeeeeyaaahoooo!
IT'S FUNNFOOD VILLAGE
Old Delhi-Gurgaon Road, Kapashera, N.D.-37
Ph. : 5563867, 5564500, 501. 502, 5565500, 501, 502, Fax : 5563587

Registered No. PB/JL-253

MONTHLY WARIAM
Ladowali Road, Jalandhar-144 001.
Registered with the Registrar of News papers for India. RNI No. 26453/75

JULY 1998



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289